ਨਹਿਰੂ ਬਾਲ ਪੁਸਤਕਾਲਾ—13

# ਬਿੱਲੀ ਮਾਸੀ ਦਾ ਪਰਿਵਾਰ

ਐਮ. ਡੀ. ਚਤੁਰਵੇਦੀ

ਅਨੁਵਾਦਕ : ਨਵਤੇਜ ਸਿੰਘ

ਵੀਂ ਦਿਲੀ



ਬਿੱਲੀ ਦੇ ਪਰਵਾਰ ਵਿਚ ਬੜੇ ਪਸ਼ੂ ਆਉਂਦੇ ਹਨ। ਉਨ੍ਹਾਂ ਵਿਚੋਂ ਮੁਖ ਜੀਵ ਤੇ ਖ਼ਾਸ ਕਰ ਕੇ ਉਹ ਜਿਹੜੇ ਸਾਡੇ ਦੇਸ਼ ਵਿਚ ਮਿਲਦੇ ਹਨ ਜਿਵੇਂ ਸ਼ੇਰ, ਬੱਬਰ ਸ਼ੇਰ, ਤੇਂਦੂਆ ਤੇ ਚੀਤੇ ਆਦਿ ਦਾ ਹੀ ਇਸ ਕਿਤਾਬ ਵਿਚ ਜ਼ਿਕਰ ਕੀਤਾ ਗਿਆ ਹੈ। ਇਹਦੇ ਲੇਖਕ ਸ੍ਰੀ ਚਤੁਰਵੇਦੀ ਆਪਣੇ ਜ਼ਮਾਨੇ ਦੇ ਪ੍ਰਸਿੱਧ ਸ਼ਿਕਾਰੀ ਸਨ। ਉਨ੍ਹਾਂ ਨੇ ਬਿੱਲੀ ਪਰਵਾਰ ਦੇ ਛੋਟੇ ਤੇ ਵੱਡੇ ਜੀਵਾਂ ਵਿਚ 30 ਵਰ੍ਹੇ ਬਿਤਾਏ। ਇਨ੍ਹਾਂ ਵਿਚੋਂ ਅਹਿਮ ਉਹ ਵਰ੍ਹੇ ਸਨ ਜਿਹੜੇ ਉਨ੍ਹਾਂ ਉੱਤਰ ਪ੍ਰਦੇਸ਼ ਦੇ ਜੰਗਲਾਂ ਵਿਚ ਬਿਤਾਏ। ਇਹ ਪੁਸਤਕ ਇਨ੍ਹਾਂ ਜੰਗਲੀ ਜੀਵਾਂ ਬਾਰੇ ਉਨ੍ਹਾਂ ਦੇ ਆਪਣੇ ਤਜਰਬੇ ਦੇ ਆਧਾਰ ਉੱਤੇ 1968 ਵਿਚ ਲਿਖੀ ਗਈ ਸੀ।

May 1972
1980

ਮੁੱਲ : 2.50

ਤਸਵੀਰਾਂ ਲਈ :
ਵਾਈਲਡ ਲਾਈਫ਼ ਸੋਸਾਇਟੀ, ਕਾਸ਼ੀ ਨਾਥ, ਸ਼ੇਰ ਜੰਗ ਸਿੰਘ, ਦੇਬ ਨਾਥ, ਤੇ ਮਾਰਵਾਹ ਦੇ ਧੰਨਵਾਦੀ ਹਾਂ।

'The Cat Family' (Punjabi)

PUBLISHED BY DIRECTOR, NATIONAL BOOK TRUST, INDIA, A-5, GREEN PARK, NEW DELHI-16 AND PRINTED AT INDRAPRASTHA PRESS (C.B.T.), NEHRU HOUSE, 4, BAHADURSHAH ZAFAR MARG, NEW DELHI-2

# 1. ਸ਼ੇਰ

ਸ਼ੇਰ ਤੋਂ ਸਾਰੇ ਲੋਕ ਬਹੁਤ ਡਰਦੇ ਹਨ। ਇਹਦਾ ਨਾਂ ਲਿਆਂ ਹੀ ਕਾਂਬਾ ਛਿੜ ਜਾਂਦਾ ਤੇ ਲੂੰ ਕੰਡੇ ਖੜੇ ਹੋ ਜਾਂਦੇ ਹਨ। ਸ਼ੇਰ ਬਾਰੇ ਭਾਵੇਂ ਬੜੀਆਂ ਬਾਤਾਂ ਸੁਣਾਈਆਂ ਜਾਂਦੀਆਂ ਹਨ, ਪਰ ਉਨ੍ਹਾਂ ਬਾਰੇ ਵਾਕਫ਼ੀ ਬੜੀ ਥੋੜੀ ਹੈ। ਬਹੁਤ ਥੋੜੇ ਲੋਕ ਸ਼ੇਰ ਦਾ ਠੀਕ ਵਰਣਨ ਕਰ ਸਕਦੇ ਹਨ। ਬੱਬਰ ਸ਼ੇਰ, ਤੇਂਦੂਆ ਚੀਤਾ ਤੇ ਇਥੋਂ ਤਕ ਕਿ ਲਗੜ ਬਗੜੇ ਨੂੰ ਵੀ ਸ਼ੇਰ ਹੀ ਕਹਿ ਲਿਆ ਜਾਂਦਾ ਹੈ। ਪਿੰਡਾਂ ਦੇ ਅਨਪੜ੍ਹ ਹੀ ਨਹੀਂ, ਸ਼ਹਿਰਾਂ ਵਿਚ ਰਹਿਣ ਵਾਲੇ ਪੜ੍ਹੇ ਲਿਖੇ ਲੋਕ ਵੀ ਇਹ ਗ਼ਲਤੀ ਕਰਦੇ ਹਨ।

ਇਸ ਅਣਜਾਣਪੁਣੇ ਦੇ ਕਈ ਕਾਰਣ ਹਨ। ਇਕ ਤਾਂ ਇਹ ਕਿ ਹਿੰਦੁਸਤਾਨ ਵਿਚ ਹੁਣ ਬਹੁਤ ਘੱਟ ਸ਼ੇਰ ਰਹਿ ਗਏ ਹਨ, ਤੇ ਉਹ ਵੀ ਦੂਰ ਦੁਰੇਡੇ ਜੰਗਲਾਂ ਵਿਚ ਹੀ ਲੱਭਦੇ ਹਨ। ਦੂਜਾ ਸ਼ੇਰ ਆਪਣੇ ਘੁਰਨੇ ਵਿਚੋਂ ਦਿਨ ਵੇਲੇ ਘਟ ਵਧ ਹੀ ਬਾਹਰ ਨਿਕਲਦਾ ਹੈ, ਇਸ ਲਈ ਬਹੁਤ ਘੱਟ ਲੋਕਾਂ ਨੇ ਹੀ ਇਹਨੂੰ ਵੇਖਿਆ ਹੁੰਦਾ ਹੈ।

ਆਕਾਰ ਦੇ ਸਿਵਾ, ਸ਼ੇਰ ਹਰ ਪੱਖੋਂ ਬਿੱਲੀ ਨਾਲ ਰਲਦਾ ਹੈ। ਉਸੇ ਤਰ੍ਹਾਂ ਦਾ ਕੂਲਾ ਸਰੀਰ, ਭਾਰੇ ਗਦੇਲੇ ਪੰਜੇ, ਕਰੜੀਆਂ ਚਿੱਟੀਆਂ ਮੁੱਛਾਂ ਤੇ ਖੁਰਦਰੀ ਜੀਭ। ਉਸੇ ਵਰਗੀ ਤਿੱਖੀ ਨਜ਼ਰ, ਸੁੰਘਣ ਤੇ ਸੁਣਨ ਦੀ ਸ਼ਕਤੀ, ਉਹੋ ਜਿਹੀ ਹੀ ਅਛੋਪਲੀ ਚਾਲ, ਫੱਬਤ ਤੇ ਚੜ੍ਹਾਈ। ਬਿੱਲੀ ਵਾਂਗ ਹੀ ਇਹ ਇਕੱਲਿਆਂ ਰਹਿਣਾ ਪਸੰਦ ਕਰਦਾ ਹੈ। ਉਸੇ ਵਾਂਗ ਰਾਤ ਨੂੰ ਸ਼ਿਕਾਰ ਕਰਦਾ ਹੈ ਤੇ ਮਾਸ ਖਾਣਾ ਪਸੰਦ ਕਰਦਾ ਹੈ, ਸਾਫ਼ ਰਹਿੰਦਾ ਤੇ ਫੁਰਤੀ ਨਾਲ ਏਧਰ ਉਧਰ ਜਾਂਦਾ ਹੈ। ਇਹ ਕੋਈ ਹੈਰਾਨ ਹੋਣ ਵਾਲੀ ਗੱਲ ਨਹੀਂ ਕਿ ਅਸੀਂ ਭਾਰਤਵਾਸੀ ਬਿੱਲੀ ਨੂੰ ਸ਼ੇਰ ਦੀ ਮਾਸੀ ਕਹਿੰਦੇ ਹਾਂ।

ਇਹ ਕਿਹਾ ਜਾਂਦਾ ਹੈ ਕਿ ਬਿੱਲੀ 'ਮਾਸੀ' ਨੇ ਆਪਣੇ 'ਭਣੇਵੇਂ' ਸ਼ੇਰ ਨੂੰ ਸਭ ਕੁਝ ਸਿਖਾ ਦਿਤਾ, ਸਿਰਫ਼ ਦਰਖਤ ਉਤੇ ਚੜ੍ਹਨਾ ਨਾ ਸਿਖਾਇਆ। ਪਰ

ਇਹ ਬਹੁਤ ਠੀਕ ਨਹੀਂ, ਭਾਵੇਂ ਸ਼ੇਰ ਤੇਂਦੂਏ ਵਾਂਗ ਸੌਖੀ ਤਰ੍ਹਾਂ ਦਰਖ਼ਤ ਉੱਤੇ ਨਹੀਂ ਚੜ੍ਹ ਸਕਦਾ — ਪਰ ਜੇ ਲੋੜ ਪੈ ਜਾਏ ਤਾਂ ਉਹ ਇਹ ਵੀ ਕਰ ਸਕਦਾ ਹੈ। ਹੜ੍ਹਾਂ ਦੇ ਸਮੇਂ, ਸ਼ੇਰ ਦਰੱਖ਼ਤ ਦੀ ਚੋਟੀ ਉੱਤੇ ਟਿਕੇ ਬੈਠੇ ਵੇਖੇ ਗਏ ਹਨ।

ਸ਼ੇਰ ਦੀਆਂ ਕਿਸਮਾਂ ਤੇ ਆਦਤਾਂ ਜਾਣਨ ਤੋਂ ਪਹਿਲਾਂ ਸਾਨੂੰ ਇਹਦੀਆਂ ਰਹਿਣ ਵਾਲੀਆਂ ਥਾਵਾਂ ਤੋਂ ਜਾਣੂੰ ਹੋਣਾ ਚਾਹੀਦਾ ਹੈ। ਸ਼ੇਰ ਸਿਰਫ਼ ਪੂਰਬੀ ਏਸ਼ੀਆ ਵਿਚ ਹੀ ਮਿਲਦਾ ਹੈ। ਉੱਤਰੀ ਜਾਂ ਦੱਖਣੀ ਅਮਰੀਕਾ, ਆਸਟਰੇਲੀਆ ਵਿਚ ਕਿਤੇ ਸ਼ੇਰ ਨਹੀਂ ਹੁੰਦਾ। ਏਥੋਂ ਤਕ ਕਿ ਅਫ਼ਰੀਕਾ, ਜਿਹੜਾ ਬਬਰ ਸ਼ੇਰਾਂ, ਤੇਂਦੂਏ ਤੇ ਹੋਰ ਜੰਗਲੀ ਜਾਨਵਰਾਂ ਦਾ ਘਰ ਹੈ, ਉਥੇ ਵੀ ਸ਼ੇਰ ਨਹੀਂ ਮਿਲਦਾ। ਆਮ ਤੌਰ ਉੱਤੇ ਇਹ ਮੰਨਿਆਂ ਜਾਂਦਾ ਹੈ ਕਿ ਸ਼ੇਰ ਦਾ ਮੁੱਢਲਾ ਵਤਨ ਉੱਤਰੀ ਰੂਸ ਸੀ, ਜਿਥੋਂ ਇਹ ਪੂਰਬ ਵਲ ਮਾਂਚੂਰੀਆ, ਕੋਰੀਆ, ਚੀਨ, ਬਰ੍ਹਮਾ, ਥਾਈਲੈਂਡ, ਵੀਅਤਨਾਮ, ਮਲਾਇਆ, ਜਾਵਾ, ਸੁਮਾਟਰਾ ਤੇ ਬਾਲੀ ਦੀਪ ਵਲ ਫੈਲੇ। ਲੰਕਾ ਵਿਚ ਸ਼ੇਰ ਉੱਕਾ ਨਹੀਂ ਮਿਲਦਾ। ਇਸ ਤੋਂ ਇਹ ਪਤਾ ਲਗਦਾ ਹੈ ਕਿ ਜਦੋਂ ਸ਼ੇਰ ਹਿੰਦੁਸਤਾਨ ਵਿਚ ਪੁੱਜਾ ਉਸ ਤੋਂ ਪਹਿਲਾਂ ਲੰਕਾ ਤੇ ਭਾਰਤ ਨੂੰ ਮਿਲਾਉਂਦੀ ਜ਼ਮੀਨ ਸਮੁੰਦਰ ਥੱਲੇ ਆ ਚੁਕੀ ਸੀ।

ਬਰ੍ਹਮਾ ਤੋਂ ਸ਼ੇਰ ਭਾਰਤ ਵਿਚ ਦਾਖ਼ਲ ਹੋਇਆ ਤੇ ਹੌਲੀ ਹੌਲੀ ਇਹ ਆਸਾਮ, ਬੰਗਾਲ ਤੇ ਹਿਮਾਲੀਆ ਦੇ ਪੈਰਾਂ ਵਿਚਲੀਆਂ ਪਹਾੜੀਆਂ ਵਿਚ, ਤੇ ਮਧ ਤੇ ਦੱਖਣੀ ਭਾਰਤ ਵਿਚ ਵਸਣ ਲਗ ਪਿਆ। ਇਹ ਘਣੇ ਜੰਗਲਾਂ, ਵਾਦੀਆਂ, ਗੁਫ਼ਾਂ, ਜੰਗਲਾਂ ਨਾਲ ਢੱਕੀਆਂ ਪਹਾੜੀਆਂ, ਦਰਿਆਵਾਂ ਤੇ ਨਾਲਿਆਂ ਦੇ ਕੰਢਿਆਂ ਉਤੇ ਲਭਦਾ ਹੈ। ਹਿਮਾਲੀਆ ਵਿਚ 2400 ਤੋਂ ਲੈ ਕੇ 2700 ਮੀਟਰ ਦੀ ਉਚਾਈ ਤਕ ਸ਼ੇਰ ਮਿਲਦੇ ਹਨ।

ਭੂਗੋਲਿਕ ਪ੍ਰਸਥਿਤੀਆਂ ਸ਼ੇਰ ਦੀ ਸ਼ਕਲ ਤੇ ਆਦਤਾਂ ਉੱਤੇ ਆਪਣਾ ਅਸਰ ਪਾਉਂਦੀਆਂ ਹਨ। ਸ਼ੇਰ ਦੀਆਂ ਮੁੱਖ ਕਿਸਮਾਂ ਇਹ ਹਨ :

(1) ਮਾਂਚੂਰੀਆਈ-ਕੋਰੀਆਈ ਕਿਸਮ : ਇਹ ਸ਼ੇਰ ਦੀਆਂ ਸਭ ਕਿਸਮਾਂ ਵਿਚੋਂ ਸਭ ਤੋਂ ਵੱਡਾ ਅਤੇ ਸਭ ਤੋਂ ਵਧ ਤਾਕਤਵਰ ਹੈ। ਇਹਦੀ ਸੰਘਣੀ ਜੱਤ ਇਹਨੂੰ ਠੰਢ ਤੋਂ ਬਚਾਉਂਦੀ ਹੈ। ਇਹਦੀਆਂ ਧਾਰੀਆਂ ਫਿੱਕੇ ਪੀਲੇ ਜਿਹੇ ਰੰਗ ਦੀਆਂ ਹੁੰਦੀਆਂ ਹਨ।

(2) ਕੈਸਪੀਅਨ ਸਾਗਰੀ ਕਿਸਮ : ਇਹ ਕੈਸਪੀਅਨ ਸਾਗਰ ਦੇ ਨੇੜੇ, ਕੋਹਕਾਫ਼ (ਕਾਕੇਸ਼ਸ ਦੇ ਪਹਾੜਾਂ) ਤੇ ਉੱਤਰੀ ਈਰਾਨ ਵਿਚ ਹੁੰਦਾ ਹੈ। ਇਹ

ਭਾਰਤੀ ਕਿਸਮ ਨਾਲ ਰਲਦਾ ਹੈ। ਇਹਦੀ ਪਸ਼ਮ ਛੋਟੀ ਤੇ ਸੰਘਣੀ ਹੁੰਦੀ ਹੈ।

(3) ਜਾਵਾ-ਸੁਮਾਟਰਾ ਕਿਸਮ : ਇਹ ਜਾਵਾ, ਸੁਮਾਟਰਾ, ਬਾਲੀ ਤੇ ਦੂਜੇ ਇੰਡੋਨੇਸ਼ੀਆਈ ਦੀਪਾਂ ਵਿਚ ਹੁੰਦਾ ਹੈ। ਇਹ ਭਾਰਤੀ ਕਿਸਮ ਨਾਲੋਂ ਕੁਝ ਛੋਟਾ, ਪਰ ਰੰਗਾਂ ਵਿਚ ਵਧ ਸ਼ੋਖ ਹੁੰਦਾ ਹੈ। ਇਹਦਾ ਮੂੰਹ ਦੂਜੇ ਸ਼ੇਰ ਤੋਂ ਵਧ ਚਿੱਟਾ ਹੁੰਦਾ ਹੈ।

(4) ਭਾਰਤੀ ਕਿਸਮ : ਇਸ ਸ਼ੇਰ ਨੂੰ 'ਰਾਇਲ ਬੰਗਾਲ ਟਾਈਗਰ' ਵੀ ਕਿਹਾ ਜਾਂਦਾ ਹੈ ਕਿਉਂਕਿ ਈਸਟ ਇੰਡੀਆ ਕੰਪਨੀ ਦੇ ਗੋਰੀ ਨਸਲ ਦੇ ਸ਼ਿਕਾਰੀਆਂ ਨੂੰ ਸਭ ਤੋਂ ਪਹਿਲਾਂ ਇਹ ਬੰਗਾਲ ਵਿਚ ਹੀ ਮਿਲਿਆ।

ਮਾਂਚੂਰੀਆਈ ਸ਼ੇਰ ਬਿਨਾਂ ਬਾਕੀ ਦੀਆਂ ਕਿਸਮਾਂ ਵਿਚ ਅਸਲ ਵਿਚ ਕੋਈ ਖ਼ਾਸ ਫ਼ਰਕ ਨਹੀਂ। ਸ਼ੇਰ ਕੋਰੀਆ ਦੀ ਸਖ਼ਤ ਸਰਦੀ, ਮਧ ਭਾਰਤ ਦੀ ਲੂਸਵੀਂ ਅੱਗ, ਹਿਮਾਲੀਆ ਦੇ ਪੈਰਾਂ ਵਿਚਲੀਆਂ ਸਿਲ੍ਹੀਆਂ ਪਹਾੜੀਆਂ, ਤੇ ਆਸਾਮ ਤੇ ਕੇਰਲਾ ਦੇ ਮੀਂਹ-ਗੜੁੱਚ ਇਲਾਕਿਆਂ – ਸਭਨੀਂ ਥਾਈਂ ਬੜੀ ਚੰਗੀ ਤਰ੍ਹਾਂ ਰਹਿ ਲੈਂਦਾ ਹੈ। ਇਹ ਉੱਤਰ ਖੰਡ ਦੀਆਂ ਬਰਫ਼ਾਂ, ਤਿਰਾਈ ਦੀਆਂ ਦਲਦਲਾਂ ਸੁੰਦਰਬਨ ਦੇ ਖਾਰੇ ਕੰਢਿਆਂ ਤੇ ਆਸਾਮ ਦੇ ਮੀਂਹ-ਡੁੱਬੇ ਜੰਗਲਾਂ ਵਿਚ ਹਰ ਥਾਂ ਆਪਣੇ ਆਪ ਨੂੰ ਠੀਕ ਮਹਿਸੂਸ ਕਰਦਾ ਹੈ।

ਸ਼ੇਰ ਦੇ ਸੁਨਹਿਰੇ-ਭੂਰੇ ਸਰੀਰ ਉਤੇ ਦੁਪਾਸੀਂ ਕਾਲੀਆਂ ਧਾਰੀਆਂ ਹੁੰਦੀਆਂ ਹਨ ਜਿਹੜੀਆਂ ਇਹਦੀ ਰੀੜ੍ਹ ਦੀ ਹੱਡੀ ਤੋਂ ਲੈ ਕੇ ਹੇਠਾਂ ਇਹਦੇ ਢਿੱਡ ਤਕ ਜਾਂਦੀਆਂ ਹਨ। ਇਹ ਧਾਰੀਆਂ ਨਸਵਾਰੀ ਤੋਂ ਲੈ ਕੇ ਕਾਲੇ ਰੰਗ ਦੇ ਵਿਚਲੀ ਕਿਸੇ ਭਾਹ ਦੀਆਂ ਹੋ ਸਕਦੀਆਂ ਹਨ। ਇਨ੍ਹਾਂ ਦਾ ਰੰਗ ਉਹਦੇ ਸਰੀਰ ਦੇ ਅੰਦਰਲੇ ਹਿੱਸਿਆਂ ਵਿਚ ਹਲਕਾ ਹੁੰਦਾ ਹੈ। ਸ਼ੇਰ ਦੀ ਹਿੱਕ ਤੇ ਢਿੱਡ ਚਿੱਟਾ ਹੁੰਦਾ ਹੈ। ਉਮਰ ਨਾਲ ਸ਼ੇਰ ਦੀਆਂ ਧਾਰੀਆਂ ਰੰਗ ਵਿਚ ਫਿੱਕੀਆਂ ਤੇ ਵਿਰਲੀਆਂ ਹੁੰਦੀਆਂ ਜਾਂਦੀਆਂ ਹਨ। ਕਈ ਸ਼ੇਰਾਂ ਦੇ ਸਰੀਰ ਦੇ ਅਗਲੇ ਅੱਧ ਵਿਚ ਬਹੁਤ ਹੀ ਥੋੜੀਆਂ ਧਾਰੀਆਂ ਹੁੰਦੀਆਂ ਹਨ।

ਨਿੱਕੀ ਉਮਰੇ ਸ਼ੇਰ ਦੀ ਜੱਤ ਬੜੀ ਬੁਰਦਾਰ ਤੇ ਰੇਤ-ਰੰਗੀ ਹੁੰਦੀ ਹੈ। ਜਿਉਂ ਜਿਉਂ ਉਹ ਵੱਡਾ ਹੁੰਦਾ ਜਾਂਦਾ ਹੈ ਉਹਦਾ ਰੰਗ ਗੂੜ੍ਹਾ ਤੇ ਉਹਦੀਆਂ ਧਾਰੀਆਂ ਉਘੜਵੀਆਂ ਹੁੰਦੀਆਂ ਜਾਂਦੀਆਂ ਹਨ। ਸ਼ੇਰਨੀ ਦਾ ਰੰਗ ਸ਼ੇਰ ਦੇ ਰੰਗ ਨਾਲੋਂ ਤਿੱਖਾ ਹੁੰਦਾ ਹੈ। ਸਰਦੀਆਂ ਵਿਚ, ਉਹਦੀ ਜੱਤ ਦੀ ਪਸ਼ਮ ਸੰਘਣੀ ਹੋ ਜਾਂਦੀ ਤੇ ਰੰਗ ਗੂੜ੍ਹਾ ਹੋ ਜਾਂਦਾ ਹੈ। ਜਿਉਂ ਹੀ ਗਰਮੀਆਂ ਨੇੜੇ



ਆਉਣ ਲਗਦੀਆਂ ਹਨ ਤਾਂ ਇਹ ਪਸ਼ਮ ਝੜ ਜਾਂਦੀ ਹੈ ਤੇ ਧਾਰੀਆਂ ਫਿੱਕੀਆਂ ਪੈਣ ਲਗ ਪੈਂਦੀਆਂ ਹਨ। ਸ਼ੇਰ ਦੀਆਂ ਮੁੱਛਾਂ ਕਰੜੀਆਂ ਤੇ ਚਿੱਟੀਆਂ ਹੁੰਦੀਆਂ ਹਨ। ਦੋਵਾਂ ਕੰਨਾਂ ਦਾ ਪਿਛਲਾ ਪਾਸਾ ਕਾਲਾ ਹੁੰਦਾ ਹੈ ਤੇ ਵਿਚਕਾਰ ਇਕ ਚਿੱਟਾ ਟਿੱਕਾ ਹੁੰਦਾ ਹੈ।

ਸ਼ੇਰ ਦਾ ਰੰਗ ਤੇ ਧਾਰੀਆਂ ਉਹਨੂੰ ਆਪਣੇ ਆਲੇ-ਦੁਆਲੇ ਵਿਚ ਬੜੀ ਚੰਗੀ ਤਰ੍ਹਾਂ ਅਦਿੱਖ ਬਣਾ ਦੇਂਦੀਆਂ ਹਨ। ਗਰਮੀਆਂ ਵਿਚ ਇਹ ਸੁੱਕੇ

ਪੱਤਿਆਂ ਤੇ ਕੁਮਲਾਏ ਘਾਹ-ਬੂਟ ਦੇ ਸੁਨਹਿਰੇ ਰੰਗ ਵਿਚ ਇੰਜ ਰਲ ਮਿਲ ਜਾਂਦੀਆਂ ਹਨ ਕਿ ਸ਼ੇਰ ਨੂੰ ਲੱਭਣਾ ਬੜਾ ਔਖਾ ਹੋ ਜਾਂਦਾ ਹੈ। ਇਕ ਵਾਰੀ ਮੈਂ ਪੀਲੀਭੀਤ ਦੇ ਜੰਗਲਾਂ ਵਿਚ ਇਕ ਜ਼ਖ਼ਮੀ ਹੋਏ ਸ਼ੇਰ ਨੂੰ ਲੱਭ ਰਿਹਾ ਸਾਂ। ਅਸੀਂ ਚਾਰ ਦੋਸਤ ਇਕ ਹਾਥੀ ਉਤੇ ਬੈਠੇ ਸਾਂ ਤੇ ਸਾਰੇ ਬੜੇ ਧਿਆਨ ਨਾਲ ਆਲੇ-ਦੁਆਲੇ ਘੋਖ ਰਹੇ ਸਾਂ, ਪਰ ਸਾਨੂੰ ਕੁਝ ਵੀ ਨਾ ਦਿਸਿਆ। ਸਾਨੂੰ ਸ਼ੇਰ ਉਦੋਂ ਹੀ ਨਜ਼ਰੀਂ ਆਇਆ ਜਦੋਂ ਉਹ ਇਕ ਝਾੜੀ ਉਹਲਿਓਂ ਅਚਾਨਕ ਕੁੱਦ ਕੇ ਸਾਡੇ ਹਾਥੀ ਦੇ ਸਿਰ ਉਤੇ ਚੜ੍ਹ ਗਿਆ।

ਸਭਨਾਂ ਕਿਸਮਾਂ ਵਿਚੋਂ ਮਸ਼ਹੂਰ ਚਿੱਟਾ ਸ਼ੇਰ ਹੈ, ਜਿਹੜਾ ਰੇਵਾ ਦੀ ਪੁਰਾਣੀ ਰਿਆਸਤ ਵਿਚ ਮਿਲਦਾ ਹੈ। ਚਿੱਟੇ ਸ਼ੇਰ ਬੰਦੀ ਹਾਲਤ ਵਿਚ ਵੀ ਜੰਮੇ ਤੇ ਪਾਲੇ ਗਏ ਹਨ। ਉਹਨਾਂ ਦੀ ਘਸਮੈਲੀ ਜਿਹੀ ਚਿੱਟੀ ਜੱਤ ਹੁੰਦੀ ਹੈ ਤੇ ਨਸਵਾਰੀ-ਭੂਰੀਆਂ ਧਾਰੀਆਂ।

ਬਿੱਲੀ ਤੇ ਤੇਂਦੂਆ ਪਾਣੀ ਪਸੰਦ ਨਹੀਂ ਕਰਦੇ ਤੇ ਇਸ ਤੋਂ ਦੂਰ ਰਹਿੰਦੇ ਹਨ। ਪਰ ਸ਼ੇਰ ਇਸ ਪੱਖੋਂ ਉਹਨਾਂ ਤੋਂ ਵੱਖਰਾ ਹੈ। ਗਰਮੀਆਂ ਵਿਚ ਉਹਨੂੰ ਘਟ-ਡੂੰਘੇ ਪਾਣੀਆਂ ਵਿਚ ਆਪਣਾ ਸਰੀਰ ਠੰਢਿਆਂ ਕਰਦਿਆਂ ਕਈ ਵਾਰ ਵੇਖਿਆ ਗਿਆ ਹੈ। ਉਹਨਾਂ ਦੀ ਮਸ਼ਹੂਰੀ ਬੜੇ ਤਕੜੇ ਤੈਰਾਕ ਹੋਣ ਦੀ ਵੀ ਹੈ – ਨੇਪਾਲ ਦੇ ਸ਼ੇਰ ਸ਼ਾਰਦਾ ਨਹਿਰ ਰਾਹੀਂ ਤਰ ਕੇ ਹਿੰਦੁਸਤਾਨ ਪੁਜਦੇ ਵੇਖੇ ਗਏ ਹਨ।

ਬਿੱਲੀ-ਪਰਵਾਰ ਆਪਣੀ ਸਫ਼ਾਈ-ਪਸੰਦੀ ਲਈ ਮਸ਼ਹੂਰ ਹੈ। ਸ਼ੇਰ ਵੀ ਆਪਣੇ ਆਪ ਨੂੰ ਬੜਾ ਸਾਫ਼ ਰਖਦਾ ਹੈ। ਪਰ ਫੇਰ ਵੀ ਉਸ ਤੋਂ ਇਕ ਖ਼ਾਸ ਤੇ ਬੜੀ ਤੇਜ਼ ਬੋ ਆਉਂਦੀ ਹੈ। ਇਸ ਬੋ ਕਰਕੇ ਹੋਰਨਾਂ ਜਾਨਵਰਾਂ ਨੂੰ ਉਹਦੇ ਨੇੜੇ ਆਉਣ ਦਾ ਪਤਾ ਲਗ ਜਾਂਦਾ ਹੈ। ਸ਼ੇਰ ਦੀਆਂ ਨਹੁੰਦਰਾਂ; ਬਿੱਲੀ ਵਾਂਗ, ਉਹਦੇ ਗਦੇਲੇ ਪੰਜੇ ਵਿਚ ਹੁੰਦੀਆਂ ਹਨ। ਉਹ ਕਦੇ ਕਦਾਈਂ ਆਪਣੀਆਂ ਨਹੁੰਦਰਾਂ ਨੂੰ ਦਰੱਖ਼ਤਾਂ ਦੇ ਤਣੇ ਨਾਲ ਘਸਾ ਕੇ ਤੇਜ਼ ਵੀ ਕਰ ਲੈਂਦਾ ਹੈ।

ਸ਼ੇਰ ਦੇ ਕੰਨ ਬੜੇ ਤਿੱਖੇ ਹੁੰਦੇ ਹਨ। ਨਿੱਕੀ ਤੋਂ ਨਿੱਕੀ ਬਿੜਕ ਤੋਂ ਵੀ ਉਹਨੂੰ ਖ਼ਤਰੇ ਦੀ ਸੋਝੀ ਹੋ ਜਾਂਦੀ ਹੈ, ਤੇ ਉਹ ਅੱਖ ਦੇ ਫੋਰ ਵਿਚ ਅਲੋਪ ਹੋ ਜਾਂਦਾ ਹੈ।

ਕੋਈ ਪੱਤਾ ਜਾਂ ਟਹਿਣੀ ਮਾੜਾ ਜਿਹਾ ਖੜਕਿਆ ਨਹੀਂ, ਤੇ ਉਹ ਆਪਣੇ ਸਾਹਮਣੇ ਮਰੇ ਪਏ ਸ਼ਿਕਾਰ ਨੂੰ ਛੱਡ ਕੇ ਨੱਸਿਆ ਨਹੀਂ। ਉਹ ਭੁੱਖਾ ਰਹਿ ਲਏਗਾ, ਪਰ ਖ਼ਤਰਾ ਨਹੀਂ ਸਹੇੜੇਗਾ। ਇਕ ਵਾਰ, ਇਕ ਸ਼ੇਰ



ਆਪਣੇ ਸ਼ਿਕਾਰ ਕੋਲ ਪੂਰੀਆਂ ਦੋ ਰਾਤਾਂ ਨਹੀਂ ਸੀ ਗਿਆ, ਕਿਉਂਕਿ ਉਹਨੂੰ ਕਿਤਾਬ ਦੇ ਸਫ਼ੇ ਉਲਟਣ ਦੀ ਨਿੰਮ੍ਹੀ ਨਿੰਮ੍ਹੀ ਵਾਜ ਸੁਣਾਈ ਦੇਂਦੀ ਰਹੀ ਸੀ। ਉਹਦੀ ਘਾਤ ਵਿਚ ਬੈਠਾ ਸ਼ਿਕਾਰੀ ਕਿਤਾਬ ਪੜ੍ਹਦਾ ਰਿਹਾ ਸੀ।

ਸ਼ੇਰ ਤੇਜ਼ ਧੁੱਪ ਤੋਂ ਬਚਦਾ ਹੈ, ਤੇ ਆਮ ਤੌਰ ਉਤੇ ਦਿਨੇ ਸੁੱਤਾ ਰਹਿੰਦਾ ਹੈ। ਸਿਰਫ਼ ਘੁਸਮੁਸੇ ਵੇਲੇ ਹੀ ਉਹਦੀਆਂ ਅੱਖਾਂ ਦੀਆਂ ਵੱਡੀਆਂ ਗੋਲ ਤੇ ਕਾਲੀਆਂ ਪੁਤਲੀਆਂ ਪੂਰੀ ਤਰ੍ਹਾਂ ਖੁਲ੍ਹਦੀਆਂ ਹਨ। ਉਹਨੂੰ ਹਨੇਰੇ ਵਿਚ ਬੜੀ ਚੰਗੀ ਤਰ੍ਹਾਂ ਵਿਖਾਈ ਦੇਂਦਾ ਹੈ। ਟਾਰਚ ਦੇ ਚਾਨਣ ਵਿਚ ਉਹਦੀਆਂ ਅੱਖਾਂ ਅੰਗਿਆਰਾਂ ਵਾਂਗ ਮਘਦੀਆਂ ਹਨ।

ਭਾਵੇਂ ਸ਼ੇਰ ਦੀ ਸੁੰਘਣ-ਸ਼ਕਤੀ ਕੁੱਤੇ, ਗਿੱਦੜ ਜਾਂ ਬਘਿਆੜ ਜਿੰਨੀ ਵਿਕਸਿਤ ਨਹੀਂ, ਪਰ ਫੇਰ ਵੀ ਇਹ ਰਾਤ ਵੇਲੇ ਸੁੰਘ ਕੇ ਆਪਣਾ ਸ਼ਿਕਾਰ ਲੱਭ ਲੈਂਦਾ ਹੈ।

ਸ਼ੇਰ ਬਹੁਤ ਅਛੋਪਲੇ ਤੇ ਚੁੱਪ-ਚੁਪੀਤਿਆਂ ਸ਼ਿਕਾਰ ਕਰਦਾ ਹੈ। ਉਹ ਗਰਜਦਾ ਸਿਰਫ਼ ਉਦੋਂ ਹੈ ਜਦੋਂ ਉਹ ਵੇਗ ਵਿਚ ਆਪਣੀ ਸਾਥਣ ਨੂੰ ਬੁਲਾ ਰਿਹਾ ਹੁੰਦਾ ਹੈ। ਸ਼ੇਰਨੀ ਆਪਣੇ ਬੱਚਿਆਂ ਨੂੰ ਜਦੋਂ ਸ਼ਿਕਾਰ ਕਰਨ ਲਈ ਸਦਦੀ ਹੈ, ਉਦੋਂ ਗਰਜਦੀ ਹੈ।



ਸ਼ੇਰ ਨੂੰ ਆਪਣੇ ਆਲੇ ਦੁਆਲੇ ਵਿਚ ਸਭ ਤੋਂ ਉੱਚੀ ਥਾਂ ਬਹੁਤ ਪਸੰਦ ਹੁੰਦੀ ਹੈ, ਤੇ ਉੱਚੀਆਂ ਚੱਟਾਨਾਂ ਉਤੇ ਸਿਆਲੇ ਦੇ ਸੂਰਜ ਥਲੇ ਧੁੱਪ ਸੇਕਦਿਆਂ ਉਹਨੂੰ ਕਈ ਵਾਰ ਵੇਖਿਆ ਗਿਆ ਹੈ।

ਸ਼ੇਰ ਲੜਾਕਾ ਜਾਨਵਰ ਨਹੀਂ। ਉਹ ਚਾਨਣ, ਸ਼ੋਰ ਤੇ ਭੀੜ ਤੋਂ ਬਚ ਕੇ ਰਹਿੰਦਾ ਹੈ। ਜੇ ਉਹਨੂੰ ਛੇੜਿਆ ਭੜਕਾਇਆ ਨਾ ਜਾਏ, ਤਾਂ ਉਹ ਕਦੇ ਹਮਲਾ ਨਹੀਂ ਕਰਦਾ। ਸਿਰਫ਼ ਜ਼ਖ਼ਮੀ ਸ਼ੇਰ ਜਾਂ ਉਹ ਸ਼ੇਰਨੀ ਜਿਹੜੀ ਆਪਣੇ ਬੱਚਿਆਂ ਦੀ ਰਾਖੀ ਕਰਦੀ ਹੋਵੇ, ਵਹਿਸ਼ੀ ਬਣ ਕੇ ਬਿਫਰਦੀ ਹੈ। ਕਈ ਸ਼ਿਕਾਰੀ ਤਾਂ ਇਥੋਂ ਤਕ ਵੀ ਕਹਿੰਦੇ ਹਨ ਕਿ ਸ਼ੇਰ ਗਿੱਦੜ ਨਾਲੋਂ ਵੀ ਵਧ ਬੁਜ਼ਦਿਲ ਹੁੰਦਾ ਹੈ, ਤੇ ਇਹ ਬਹਾਦਰੀ ਤੇ ਜੁਰਅੱਤ ਓਦੋਂ ਹੀ ਵਿਖਾਂਦਾ ਹੈ ਜਦੋਂ ਇਹ ਜ਼ਖ਼ਮੀ ਹੋ ਜਾਵੇ। ਪਸ਼ੂ ਚਰਾਉਣ ਵਾਲੇ ਮੁੰਡੇ ਵੀ ਕੂਕਾਂ ਮਾਰ ਮਾਰ ਕੇ ਇਹਨੂੰ ਡਰਾ ਸਕਦੇ ਹਨ। ਜਿਉਂ ਹੀ ਜੰਗਲ ਦੇ ਜਾਨਵਰਾਂ ਨੂੰ ਸੁੰਘਣ ਜਾਂ ਵੇਖਣ ਨਾਲ ਪਤਾ ਲਗਦਾ ਹੈ ਕਿ ਸ਼ੇਰ ਕਿਤੇ ਨੇੜੇ ਹੈ, ਤਾਂ ਉਹ ਦੂਜੇ ਜਾਨਵਰਾਂ ਨੂੰ ਖ਼ਬਰਦਾਰ ਕਰ ਦੇਂਦੇ ਹਨ, ਤੇ ਜੰਗਲ ਉਨ੍ਹਾਂ ਸਭ ਦੇ ਚੀਕ-ਚਿਹਾੜੇ ਨਾਲ ਓਦੋਂ ਤਕ ਗੂੰਜਦਾ ਰਹਿੰਦਾ ਹੈ, ਜਦੋਂ ਤਕ ਇਸ ਸਭ ਤੋਂ ਮਜਬੂਰ ਹੋ ਕੇ ਸ਼ੇਰ ਨੱਠ ਨਹੀਂ ਜਾਂਦਾ – ਲੰਗੂਰਾਂ ਤੇ ਬਾਂਦਰਾਂ ਦੀ ਘਬਰਾਈ



ਹੋਈ ਚਿੜ-ਚਿੜ, ਸਾਂਬਰ ਤੇ ਚਿਤ੍ਰ-ਮਿਤ੍ਰੇ ਚੀਤਲ ਦੀ ਲੰਮੀ ਹੂੰਗਾਰ ਤੇ ਕਕਰ ਦੀ ਭੌਂਕ, ਬਨ-ਮੁਰਗੀਆਂ ਤੇ ਮੋਰਾਂ ਦੀਆਂ ਚੀਕਾਂ ਨਾਲ ਰਲ ਜਾਂਦੀਆਂ ਹਨ। ਜੰਗਲੀ ਸੂਰ ਸ਼ੇਰ ਉਤੇ ਹਾਵੀ ਹੁੰਦਾ ਵੇਖਿਆ ਗਿਆ ਹੈ, ਜੰਗਲੀ ਭੈਂਸਾ ਸ਼ੇਰ ਦੀ ਪਕੜ ਵਿਚੋਂ ਆਪਣੇ ਆਪ ਨੂੰ ਛੁਡਾ ਲੈਂਦਾ ਹੈ।

ਭਾਵੇਂ ਸ਼ੇਰ ਆਮ ਤੌਰ ਉਤੇ ਅੱਗ ਤੇ ਰੌਸ਼ਨੀ ਤੋਂ ਡਰਦੇ ਹਨ, ਪਰ ਇਨ੍ਹਾਂ

ਵਿਚੋਂ ਜਿਹੜੇ ਬੰਦੇ-ਖਾਣੇ ਹੋ ਜਾਂਦੇ ਹਨ ਉਹ ਮਨੁੱਖੀ ਸ਼ਿਕਾਰ ਲਭਣ ਦੀ ਆਸ ਨਾਲ ਅੱਗ ਤੇ ਰੋਸ਼ਨੀ ਦੇ ਨੇੜੇ ਚਲੇ ਜਾਂਦੇ ਹਨ।

ਸ਼ੇਰ ਦੀ ਪੈਰ-ਚਾਪ, ਹੌਲੀ, ਅਛੋਪਲੀ ਤੇ ਸੁਚੇਤ ਹੁੰਦੀ ਹੈ। ਉਹ ਪੰਜਿਆਂ ਭਾਰ ਤੁਰਦਾ ਤੇ ਮੀਟਰ ਮੀਟਰ ਦੇ ਡਗ ਭਰਦਾ ਹੈ। ਉਹਦੇ ਅਗਲੇ ਪੰਜਿਆਂ ਦੀਆਂ ਪੰਜ ਪੰਜ ਨਹੁੰਦਰਾਂ, ਤੇ ਪਿਛਲਿਆਂ ਦੀਆਂ ਚਾਰ ਚਾਰ ਨਹੁੰਦਰਾਂ ਹੁੰਦੀਆਂ ਹਨ। ਉਹਦੇ ਅਗਲੇ ਪੈਰ ਉਹਦੇ ਪਿਛਲੇ ਪੈਰਾਂ ਨਾਲੋਂ ਛੋਟੇ, ਉਹਦੇ ਅਗਲੇ ਪੰਜੇ ਪਿਛਲਿਆਂ ਨਾਲੋਂ ਭਾਰੇ, ਵੱਡੇ ਤੇ ਵਧ ਗੋਲਾਈ ਵਿਚ ਹੁੰਦੇ ਹਨ। ਕਈ ਵਾਰੀ ਉਹਦੇ ਪਿਛਲੇ ਪੰਜਿਆਂ ਦੇ ਨਿਸ਼ਾਨ ਅਗਲੇ ਪੰਜਿਆਂ ਦੇ ਨਿਸ਼ਾਨਾਂ ਵਿਚ ਗੁਆਚ ਜਾਂਦੇ ਹਨ, ਤੇ ਇਸ ਤਰ੍ਹਾਂ ਇਹਦਾ ਖੁਰਾ ਕਿਸੇ ਦੁਪਾਏ ਦੇ ਖੁਰੇ ਹੋਣ ਦਾ ਭੁਲੇਖਾ ਪਾਂਦਾ ਹੈ। ਖੁਰੇ ਤੋਂ ਸਿਰਫ਼ ਸ਼ੇਰ ਦਾ ਪਿੱਛਾ ਹੀ ਨਹੀਂ ਕੀਤਾ ਜਾ ਸਕਦਾ, ਸਗੋਂ ਉਹਦੇ ਆਕਾਰ ਤੇ ਲਿੰਗ ਦਾ ਵੀ ਇਸ ਤੋਂ ਪਤਾ ਲਾਇਆ ਜਾ ਸਕਦਾ ਹੈ। ਸ਼ੇਰ ਆਪਣੀ ਪੂਛਲ ਖਬਿਓਂ ਸੱਜੇ ਹਿਲਾਂਦਾ ਰਹਿੰਦਾ ਹੈ, ਪਰ ਜਦੋਂ ਉਹ ਗ਼ੁਸੇ ਜਾਂ ਖ਼ੁਸ਼ ਹੋਵੇ ਤਾਂ ਉਹਦੀ ਪੂਛਲ ਅਡੋਲ ਹੋ ਜਾਂਦੀ ਹੈ।

ਸ਼ੇਰ ਮਾਸਾਹਾਰੀ ਜਾਨਵਰ ਹੈ। ਉਹ ਹਰ ਤਰ੍ਹਾਂ ਦਾ, ਤੇ ਹਰ ਹਾਲਤ ਵਿਚ ਪਿਆ ਮਾਸ ਖਾ ਲੈਂਦਾ ਹੈ। ਉਹ ਸਿਰਫ਼ ਮਾਸ ਹੀ ਖਾਂਦਾ ਹੈ ਤੇ ਕਦੇ ਕਦਾਈਂ ਥੋੜਾ ਜਿਹਾ ਹਰਾ ਘਾਹ – ਪਰ ਉਹ ਸਿਰਫ਼ ਘਾਹ ਦੇ ਰੋਗ-ਨਾਸ਼ਕ ਗੁਣਾਂ ਕਰ ਕੇ – ਦਵਾਈ ਦੇ ਤੌਰ ਉਤੇ ਖਾ ਛਡਦਾ ਹੈ। ਆਮ ਵਿਸ਼ਵਾਸ ਹੈ ਕਿ ਸ਼ੇਰ ਸਿਰਫ਼ ਆਪਣਾ ਮਾਰਿਆ ਜਾਨਵਰ ਹੀ ਖਾਂਦਾ ਹੈ – ਇਹ ਗ਼ਲਤ ਹੈ। ਉਹ ਬਿਨਾਂ ਕਿਸੇ ਵੇਰਵੇ ਵਿਤਕਰੇ ਦੇ ਦੂਜਿਆਂ ਦਾ ਮਾਰਿਆ ਜਾਨਵਰ ਖਾ ਲੈਂਦਾ ਹੈ। ਏਥੋਂ ਤਕ ਕਿ ਕੀੜਿਆਂ ਨਾਲ ਕੁਰਬਲ ਕੁਰਬਲ ਕਰਦਾ ਤਰੱਕਿਆ ਮਾਸ ਵੀ ਉਹ ਬਹੁਤ ਖ਼ੁਸ਼ ਹੋ ਕੇ ਖਾਂਦਾ ਹੈ।

ਜਦੋਂ ਖਾਣ ਦਾ ਵੇਲਾ ਹੋਵੇ, ਜੰਗਲ ਦੇ ਸਭ ਜਾਨਵਰ ਸ਼ੇਰ ਲਈ ਸੁਆਦਲੇ ਹੁੰਦੇ ਹਨ। ਜੇ ਉਹ ਡਰਦਾ ਹੈ ਤਾਂ ਸਿਰਫ਼ ਜੰਗਲੀ ਕੁੱਤਿਆਂ ਦੇ ਕੁਤੀੜ ਤੋਂ ਹੀ ਡਰਦਾ ਹੈ। ਉਹ ਗਿੱਦੜਾਂ ਤੋਂ ਵੀ ਤੰਗ ਆਉਂਦਾ ਹੈ, ਕਿਉਂਕਿ ਮੁਫ਼ਤ ਭੋਜਨ ਦੀ ਆਸ ਵਿਚ ਇਕੱਲਾ ਗਿੱਦੜ ਵੀ ਸ਼ੇਰ ਦੇ ਪਿਛੇ ਪਿਛੇ ਚਲਦਾ ਰਹਿੰਦਾ ਹੈ। ਭੁੱਖਾ ਸ਼ੇਰ ਕੋਈ ਵੀ ਜਿਊਂਦੀ ਚੀਜ਼ ਖਾ ਲਵੇਗਾ। ਹੜ੍ਹਾਂ ਦੇ ਦਿਨਾਂ ਵਿਚ ਉਹ ਡੱਡੂਆਂ ਤੇ ਮੱਛੀਆਂ ਉਤੇ ਗੁਜ਼ਾਰਾ ਕਰ ਲੈਂਦਾ ਹੈ। ਸ਼ੇਰ

ਦੂਜੇ ਸ਼ੇਰ ਨੂੰ ਵੀ ਖਾ ਲੈਂਦਾ ਹੈ। ਸ਼ੇਰ ਆਪਣੇ ਬੱਚਿਆਂ ਨੂੰ ਵੀ ਖਾ ਜਾਂਦੇ ਹਨ, ਇਸ ਲਈ ਸ਼ੇਰਨੀ ਆਪਣੇ ਬੱਚਿਆਂ ਨੂੰ ਉਨ੍ਹਾਂ ਦੇ ਪਿਓ ਦੀ ਪਹੁੰਚ ਤੋਂ ਦੁਰੇਡੇ ਰਖਦੀ ਹੈ।

ਇਕ ਹੋਰ ਆਮ ਵਿਸ਼ਵਾਸ ਹੈ ਕਿ ਸ਼ੇਰ ਦੇ ਮਾਰੇ ਨੂੰ ਦੂਜੇ ਜਾਨਵਰ ਛੁਹਦੇ ਨਹੀਂ। ਇਹ ਵੀ ਗ਼ਲਤ ਹੈ। ਜੇ ਅਜਿਹਾ ਮੌਕਾ ਬਣ ਜਾਏ, ਤਾਂ ਸਭ ਜੰਗਲੀ ਜਾਨਵਰ ਸ਼ੇਰ ਦੇ ਮਾਰੇ ਨੂੰ ਚਟਮ ਕਰ ਲੈਂਦੇ ਹਨ। ਹਰ ਭੋਜਨ ਵੇਲੇ ਸ਼ੇਰ ਆਪਣੇ ਖਾਣ ਦੀ ਥਾਂ ਬਦਲ ਲੈਂਦਾ ਹੈ। ਜਦੋਂ ਉਹ ਰਜ ਜਾਂਦਾ ਹੈ, ਤਾਂ ਉਹ ਬਾਕੀ ਬਚਿਆ ਖੁਚਿਆ ਲੁਕਾ ਦੇਂਦਾ ਹੈ। ਸ਼ੇਰ ਇਕ ਵੇਲੇ 25 ਤੋਂ 30 ਕਿਲੋ ਤਕ ਮਾਸ ਖਾ ਸਕਦਾ ਹੈ।

ਸ਼ੇਰ ਆਪਣੇ ਸ਼ਿਕਾਰ ਉਤੇ ਦੌੜ ਕੇ ਨਹੀਂ ਪੈਂਦਾ, ਸਗੋਂ ਬੜੀ ਸਾਵਧਾਨੀ ਨਾਲ ਮਲਕੜੇ ਮਲਕੜੇ ਉਹਦਾ ਪਿਛਾ ਕਰਦਾ ਹੈ, ਤੇ ਜਦੋਂ ਉਹਦੇ ਐਨ ਨੇੜੇ ਆ ਜਾਂਦਾ ਹੈ ਓਦੋਂ ਉਸ ਉਤੇ ਝਪਟ ਪੈਂਦਾ ਹੈ। ਇਹ ਸਭ ਤੋਂ ਪਹਿਲਾ ਵਾਰ ਗਰਦਨ ਦੇ ਪਿਛੇ ਜਾਂ ਗਲੇ ਉਤੇ ਕਰਦਾ ਹੈ। ਕੋਈ ਵੀ ਹੋਰ ਜਾਨਵਰ ਸ਼ੇਰ ਜਿੰਨੀ ਸਫ਼ਾਈ ਨਾਲ ਨਹੀਂ ਖਾਂਦਾ। ਉਹ ਆਪਣੇ ਸ਼ਿਕਾਰ ਨੂੰ ਉਹਦੇ ਪਿਛਲੇ ਹਿੱਸੇ ਤੋਂ ਖਾਣਾ ਸ਼ੁਰੂ ਕਰਦਾ ਹੈ, ਚਡਿਆਂ ਤੋਂ ਸ਼ੁਰੂ ਕਰ ਕੇ ਵਾਲ, ਚੰਮੜੀ, ਮਾਸ ਤੇ ਹੱਡੀਆਂ ਸਭ ਕੁਝ ਖਾ ਜਾਂਦਾ ਹੈ। ਸਿਰਫ਼ ਅੰਤੜੀਆਂ ਹੀ ਉਹ ਛਡਦਾ ਹੈ, ਜਿਨ੍ਹਾਂ ਨੂੰ ਉਹ ਬੜੀ ਸਫ਼ਾਈ ਨਾਲ ਇਕ ਪਾਸੇ ਕਢ ਦੇਂਦਾ ਹੈ।

ਸ਼ੇਰ ਇਕੱਲਿਆਂ ਹੀ ਸ਼ਿਕਾਰ ਕਰਦਾ ਹੈ। ਉਹਦੀ ਸ਼ਿਕਾਰ ਦੀ ਥਾਂ ਆਮ ਤੌਰ ਉਤੇ ਮੁਕੱਰਰ ਹੁੰਦੀ ਹੈ। ਉਹ ਸਿਰਫ਼ ਉਦੋਂ ਹੀ ਮਾਰਦਾ ਹੈ ਜਦੋਂ ਉਹ ਭੁੱਖਾ ਹੋਵੇ। ਉਹ ਆਮ ਤੌਰ ਉਤੇ ਮਹੀਨੇ ਵਿਚ ਤਿੰਨ ਜਾਂ ਚਾਰ ਵਾਰੀ ਹੀ ਖਾਂਦਾ ਹੈ।

ਆਮ ਤੌਰ ਉਤੇ ਸ਼ੇਰ ਮਨੁੱਖ ਤੋਂ — ਉਹਦੇ ਕੱਦ, ਉਹਦੇ ਕਪੜਿਆਂ, ਉਹਦੀਆਂ ਦੋ ਲੱਤਾਂ ਤੋਂ ਡਰਦਾ ਹੈ, ਪਰ ਕਦੇ ਕਦਾਈਂ ਕੋਈ ਕੋਈ ਸ਼ੇਰ ਬੰਦੇ-ਖਾਣਾ ਹੋ ਜਾਂਦਾ ਹੈ। ਬੁੱਢਾ ਨਿਰਬਲ ਜਾਂ ਜ਼ਖ਼ਮੀ ਸ਼ੇਰ ਆਪਣੇ ਸਾਧਾਰਣ ਸ਼ਿਕਾਰ ਨੂੰ ਬੜੀ ਮੁਸ਼ਕਲ ਨਾਲ ਫੜ ਸਕਦਾ ਹੈ। ਜੇ ਕੋਈ ਆਦਮੀ ਉਹਦੇ ਹੱਥ ਆ ਜਾਏ, ਤਾਂ ਉਹਦੀਆਂ ਖਾਣ ਦੀਆਂ ਆਦਤਾਂ ਬਦਲ ਜਾਂਦੀਆਂ ਹਨ ਤੇ ਉਹ ਬੰਦੇ-ਖਾਣਾ ਹੋ ਜਾਂਦਾ ਹੈ। ਬੰਦੇ-ਖਾਣੇ ਸ਼ੇਰ ਇੱਜੜ ਤੋਂ ਮੂੰਹ ਮੋੜ ਲੈਣਗੇ ਤੇ ਆਜੜੀ ਉਤੇ ਹਮਲਾ ਕਰ ਦੇਣਗੇ। ਬੰਦੇ-ਖਾਣੀ ਸ਼ੇਰਨੀ ਦੇ

ਬੱਚਿਆਂ ਨੂੰ ਵੀ ਮਨੁੱਖੀ ਮਾਸ ਦਾ ਸੁਆਦ ਪੈ ਜਾਂਦਾ ਹੈ। ਬੰਦੇ-ਖਾਣਾ ਸ਼ੇਰ ਮਨੁੱਖ ਦੀ ਖੋਪੜੀ ਨਹੀਂ ਖਾਂਦਾ। ਕੁੱਤਿਆਂ ਵਾਂਗ ਸ਼ੇਰ ਵੀ ਹਲਕ ਜਾਂਦੇ ਹਨ ਤੇ ਕੁਝ ਘੰਟਿਆਂ ਬਾਅਦ ਹੀ ਬਹੁਤ ਸਾਰੇ ਜਣਿਆਂ ਉਤੇ ਵਾਰ ਕਰਨ ਲਗ ਪੈਂਦੇ ਹਨ।

ਬੰਦੇ-ਖਾਣੇ ਸ਼ੇਰ ਮਨੁੱਖ ਤੇ ਉਹਦੀਆਂ ਆਦਤਾਂ ਤੋਂ ਚੰਗੀ ਤਰ੍ਹਾਂ ਜਾਣੂੰ ਹੋ ਜਾਂਦੇ ਹਨ। ਉਹ ਅਣਜਾਣ ਰਾਹੀਆਂ ਉਤੇ ਹਮਲਾ ਕਰਨਾ ਸਿਖ ਜਾਂਦੇ ਹਨ, ਉਨ੍ਹਾਂ ਦੇ ਘਰ ਚੋਰੀ ਵੜ ਕੇ ਵਾਸੀਆਂ ਨੂੰ ਬਾਹਰ ਚੁਕ ਲਿਆਂਦੇ ਹਨ, 10 ਤੋਂ 20 ਜਣੇ ਸੁੱਤੇ ਹੋਣ, ਉਨ੍ਹਾਂ ਵਿਚੋਂ ਇਕ ਨੂੰ ਬਾਹਰ ਧਰੂਹ ਲਿਜਾਂਦੇ ਹਨ। ਬੰਦੇ-ਖਾਣੇ ਸ਼ੇਰ ਅਚਾਨਕ, ਬਿਨਾਂ ਕਿਸੇ ਚਿਤਾਉਣੀ ਦੇ, ਪਿਛੇ ਵਲੋਂ ਆਪਣੇ ਸ਼ਿਕਾਰ ਉਤੇ ਝਪਟ ਪੈਂਦੇ ਹਨ।

ਸ਼ੇਰਾਂ ਦੇ ਆਕਾਰ ਬਾਰੇ ਬੜੇ ਅਜੀਬ ਖ਼ਿਆਲ ਲੋਕਾਂ ਵਿਚ ਪਾਏ ਜਾਂਦੇ ਹਨ। ਆਪਣੇ ਮਾਰੇ ਸ਼ੇਰਾਂ ਦੇ ਆਕਾਰ ਵਿਚ ਸ਼ਿਕਾਰੀ ਆਪਣੀਆਂ ਬਾਤਾਂ ਵਿਚ ਇਕ ਜਾਂ ਦੋ ਮੀਟਰਾਂ ਦਾ ਵਾਧਾ ਕਰ ਛਡਦੇ ਹਨ। ਪੁਰਾਣੇ ਵਕਤਾਂ ਵਿਚ ਜਦੋਂ ਕੋਈ ਮਹਾਰਾਜਾ ਸ਼ੇਰ ਨੂੰ ਮਾਰ ਲੈਂਦਾ ਸੀ, ਤਾਂ ਉਹਦੇ ਨੌਕਰ ਚਾਕਰ ਉਹਨੂੰ ਖ਼ੁਸ਼ ਕਰਨ ਲਈ ਸ਼ੇਰ ਦਾ ਆਕਾਰ ਵਧਾ ਚੜ੍ਹਾ ਕੇ ਦਸਦੇ ਸਨ। ਸ਼ਿਕਾਰੀ ਆਮ ਤੌਰ ਉਤੇ ਫ਼ੀਤਾ ਗ਼ਲਤ ਤਰ੍ਹਾਂ ਰਖਦੇ ਜਾਂ ਗ਼ਲਤ ਤਰ੍ਹਾਂ ਪੜ੍ਹਦੇ ਹੁੰਦੇ ਸਨ। ਕਈਆਂ ਨੇ ਇਹ ਦਾਅਵਾ ਕੀਤਾ ਹੈ ਕਿ ਉਨ੍ਹਾਂ 6 ਗਜ਼ ਲੰਮਾ ਸ਼ੇਰ ਮਾਰਿਆ ਹੈ, ਪਰ ਅਸਲ ਵਿਚ ਸ਼ੇਰ ਦੀ ਔਸਤ ਲੰਬਾਈ ਸਵਾ ਤਿੰਨ ਮੀਟਰਾਂ ਤੋਂ ਵਧ ਨਹੀਂ ਹੁੰਦੀ। ਸ਼ੇਰ ਦੀ ਪੈਮਾਇਸ਼ ਆਮ ਤੌਰ ਉਤੇ ਉਹਦੇ ਸਿਰ ਤੋਂ ਲੈ ਕੇ ਪੂਛਲ ਦੇ ਸਿਰੇ ਤਕ ਕੀਤੀ ਜਾਂਦੀ ਹੈ। ਸ਼ੇਰਨੀ ਸ਼ੇਰ ਨਾਲੋਂ ਇਕ ਤਿਹਾਈ ਮੀਟਰ ਛੋਟੀ ਹੁੰਦੀ ਹੈ। ਸ਼ੇਰ ਦਾ ਕੱਦ ਮੀਟਰ ਤੋਂ ਰਤਾ ਕੁ ਉੱਚਾ ਹੈ, ਤੇ ਭਾਰ 290 ਕਿਲੋ।

ਸ਼ੇਰਨੀ ਆਪਣੀ ਕੁੱਖ ਵਿਚ ਸੌ ਦਿਨਾਂ ਤਕ ਬੱਚੇ ਰਖਦੀ ਹੈ, ਤੇ ਆਮ ਤੌਰ ਉਤੇ ਤਿੰਨ ਬੱਚਿਆਂ ਨੂੰ ਇਕੱਠਿਆਂ ਜਨਮ ਦੇਂਦੀ ਹੈ। ਨਵ-ਜਨਮਿਆਂ ਸ਼ੇਰ ਦਾ ਬੱਚਾ ਡੇਢ ਕਿਲੋ ਦਾ ਹੁੰਦਾ ਹੈ। ਮਾਂ-ਸ਼ੇਰਨੀ ਆਪਣੇ ਬੱਚਿਆਂ ਨੂੰ ਗੁਫ਼ਾਵਾਂ, ਤੇ ਚੱਟਾਨਾਂ ਜਾਂ ਖੋਖਲੇ ਰੁੱਖਾਂ ਵਿਚ ਲੁਕਾਉਂਦੀ ਹੈ। ਉਹ ਉਨ੍ਹਾਂ ਨੂੰ ਇਕ ਤੋਂ ਦੂਜੇ ਥਾਂ ਲਿਜਾਣ ਲਈ ਉਨ੍ਹਾਂ ਨੂੰ ਗਲਮੇ ਤੋਂ ਫੜਦੀ ਹੈ। ਉਹ ਕਿਸੇ ਨੂੰ ਉਨ੍ਹਾਂ ਦੇ ਨੇੜੇ ਨਹੀਂ ਫਟਕਣ ਦੇਂਦੀ। ਸ਼ੇਰ ਦੇ ਬੱਚੇ ਨੌਵੇਂ ਦਿਨ



ਅੱਖੀਆਂ ਖੋਲ੍ਹਦੇ ਹਨ, ਪਰ ਕੁਝ ਦੇਰ ਹਫ਼ਤੇ ਉਹ ਚੰਗੀ ਤਰ੍ਹਾਂ ਵੇਖ ਨਹੀਂ ਸਕਦੇ। ਉਹ ਬਹੁਤ ਸਮੇਂ ਤਕ ਆਪਣੀ ਮਾਂ ਦੇ ਨੇੜੇ ਨੇੜੇ ਰਹਿੰਦੇ ਹਨ। ਜਦੋਂ ਸ਼ੇਰਨੀ ਨਵੇਂ ਬੱਚੇ ਜਣਨ ਲਈ ਸ਼ੇਰ ਦਾ ਸੰਗ ਕਰਦੀ ਹੈ, ਸਿਰਫ਼ ਓਦੋਂ ਹੀ ਉਹ ਆਪਣੇ ਪਿਛਲੇ ਬੱਚਿਆਂ ਨੂੰ ਛੱਡਦੀ ਹੈ। ਸ਼ਿਕਾਰੀਆਂ ਦੇ ਮੁਤਾਬਕ ਆਪਣੇ ਕੁਦਰਤੀ ਆਲੇ ਦੁਆਲੇ ਵਿਚ ਸ਼ੇਰਨੀ ਹਰ ਤੀਜੇ ਵਰ੍ਹੇ ਬੱਚੇ ਜਣਦੀ ਹੈ। ਉਹ ਆਪਣੇ ਬੱਚਿਆਂ ਨੂੰ ਸ਼ਿਕਾਰ ਕਰਨ ਤੇ ਮਾਰਨ ਦੀ ਜਾਚ ਸਿਖਾਉਂਦੀ ਹੈ। ਸ਼ੇਰ ਪੰਜਾਂ ਵਰ੍ਹਿਆਂ ਵਿਚ ਆਪਣੇ ਪੂਰੇ ਆਕਾਰ ਦਾ ਹੋ ਜਾਂਦਾ ਹੈ।

ਸ਼ੇਰ ਦਾ ਸ਼ਿਕਾਰ ਠੀਕ ਤੌਰ ਉਤੇ ਸਭਨਾਂ ਸ਼ਿਕਾਰਾਂ ਵਿਚੋਂ ਖ਼ਤਰਨਾਕ ਸਮਝਿਆ ਜਾਂਦਾ ਹੈ। ਪੁਰਾਣੇ ਜ਼ਮਾਨੇ ਵਿਚ ਤਲਵਾਰਾਂ, ਨੇਜ਼ਿਆਂ ਤੇ ਤੀਰਾਂ ਨਾਲ ਸ਼ੇਰਾਂ ਦਾ ਸ਼ਿਕਾਰ ਕੀਤਾ ਜਾਂਦਾ ਸੀ। ਪਿੰਡਾਂ ਤੇ ਜੰਗਲਾਂ ਦੇ ਵਾਸੀ ਟੋਏ ਪੁਟ ਕੇ ਆਪਣੇ ਉਤੇ ਘਾਹ-ਫੂਸ ਲੈ ਕੇ ਉਨ੍ਹਾਂ ਵਿਚ ਲੁਕ ਕੇ ਸ਼ੇਰ ਲਈ ਘਾਤ ਲਾਂਦੇ ਸਨ। ਉਨ੍ਹਾਂ ਨੂੰ ਫੜਨ ਲਈ ਕਈ ਕਿਸਮ ਦੀਆਂ ਫਾਹੀਆਂ ਈਜਾਦ ਕੀਤੀਆਂ ਗਈਆਂ ਸਨ। ਕਈ ਵਾਰੀ ਉਨ੍ਹਾਂ ਨੂੰ ਲਾਲਚ ਦੇ ਕੇ ਪਿੰਜਰਿਆਂ ਵਿਚ ਫਾਹ ਲਿਆ ਜਾਂਦਾ ਸੀ, ਤੇ ਫੇਰ ਨੇਜ਼ਿਆਂ ਨਾਲ ਹਮਲਾ ਕੀਤਾ ਜਾਂਦਾ ਸੀ। ਕਈ ਇਲਾ-ਕਿਆਂ ਵਿਚ ਜਾਨਵਰ ਮਾਰ ਕੇ ਉਹਦੀ ਲੋਥ ਵਿਚ ਜ਼ਹਿਰ ਰਲਾ ਦਿਤਾ ਜਾਂਦਾ ਸੀ, ਤਾਂ ਜੋ ਉਹਨੂੰ ਖਾ ਕੇ ਸ਼ੇਰ ਮਰ ਜਾਏ। ਸੁੰਦਰਬਨ ਵਿਚ ਕਿਉਂਕਿ ਦਰਖ਼ਤ ਏਨੇ ਉਚੇ ਨਹੀਂ ਕਿ ਉਨ੍ਹਾਂ ਉਤੇ ਮਚਾਨਾਂ ਬਣਾਈਆਂ ਜਾ ਸਕਣ ਸੋ ਸ਼ਿਕਾਰੀ ਆਪ ਪਿੰਜਰਿਆਂ ਦੇ ਅੰਦਰ ਬੈਠਦੇ ਹਨ, ਤੇ ਲੋਹੇ ਦੀਆਂ ਸੀਖਾਂ ਦੀ ਰਖਵਾਲੀ ਵਿਚ ਸ਼ੇਰਾਂ ਉਤੇ ਗੋਲੀ ਚਲਾਂਦੇ ਹਨ।

ਜਦੋਂ ਦੀ ਰਫ਼ਲ ਤੇ ਬੰਦੂਕ ਆਮ ਹੋਈ ਹੈ, ਓਦੋਂ

ਤੋਂ ਸ਼ੇਰ ਦੇ ਸ਼ਿਕਾਰ ਦਾ ਢੰਗ ਬਦਲ ਗਿਆ ਹੈ। ਜਦੋਂ ਕਿਸੇ ਸ਼ਿਕਾਰੀ ਨੂੰ ਸ਼ੇਰ ਦਾ ਖੁਰਾ ਮਿਲਦਾ ਹੈ, ਉਹ ਸਾਲ ਕੁ ਦਾ ਕੱਟਾ ਜਾਂ ਕੱਟੀ ਲੈ ਕੇ ਸ਼ਾਮ ਨੂੰ ਕਿਸੇ ਕਿੱਲੇ ਜਾਂ ਦਰਖ਼ਤ ਨਾਲ ਬੰਨ੍ਹ ਛਡਦਾ ਹੈ, ਤੇ ਆਪ ਚਲਾ ਜਾਂਦਾ ਹੈ। ਇਸ ਕੱਟੇ ਨੂੰ ਉਹਦੇ ਗਲ ਤੋਂ ਨਹੀਂ, ਉਹਦੇ ਪੈਰਾਂ ਤੋਂ ਬੰਨ੍ਹਿਆਂ ਜਾਂਦਾ ਹੈ। ਜੇ ਸ਼ੇਰ ਇਸ ਕੋਲੋਂ ਰਾਤ ਨੂੰ ਲੰਘਦਾ ਹੈ ਤਾਂ ਉਹ ਕੱਟੇ ਨੂੰ ਮਾਰ ਦੇਂਦਾ ਹੈ ਤੇ ਉਹਦੀ ਲੋਥ ਨੂੰ ਧੂਹ ਕੇ ਨੇੜੇ ਦੀਆਂ ਝਾੜੀਆਂ ਵਿਚ ਲੈ ਜਾਂਦਾ ਹੈ। ਜੇ ਉਹ ਝਾੜੀਆਂ ਏਨੀਆਂ ਕੁ ਸੰਘਣੀਆਂ ਹੋਣ ਕਿ ਉਹ ਉਹਨੂੰ ਲੁਕਾ ਸਕਣ, ਤਾਂ ਸ਼ੇਰ ਆਪਣੇ ਸ਼ਿਕਾਰ ਦੇ ਕੋਲ ਰਹਿੰਦਾ ਹੈ। ਅਗਲੇ ਦਿਨ ਓਥੋਂ ਸ਼ੇਰ ਨੂੰ ਖੁਲ੍ਹੇ ਥਾਂ ਵਿਚ ਕੱਢਣ ਲਈ ਢੋਲਾਂ ਨਾਲ ਬੜਾ ਭਿਆਨਕ ਸ਼ੋਰ ਮਚਾਇਆ ਜਾਂਦਾ ਹੈ। ਏਨੇ ਚਿਰ ਵਿਚ ਸ਼ਿਕਾਰੀ ਬੰਦੂਕਾਂ ਫੜ ਕੇ ਮਚਾਨਾਂ ਵਿਚ ਚੜ੍ਹ ਬਹਿੰਦੇ ਹਨ। ਜਿਉਂ ਹੀ ਸ਼ੇਰ ਸ਼ਿਕਾਰੀ ਦੀ ਬੰਦੂਕ ਦੀ ਮਾਰ ਵਿਚ ਆਣ ਵਾਲੀ ਕਿਸੇ ਥਾਂ ਉਤੇ ਝਾੜੀਆਂ ਉਹਲਿਓਂ ਨਿਕਲਦਾ ਹੈ, ਉਸ ਉਤੇ ਗੋਲੀ ਦਾਗ਼ ਦਿਤੀ ਜਾਂਦੀ ਹੈ।

ਹਾਥੀ ਦੀ ਪਿੱਠ ਉਤੇ ਸਵਾਰ ਹੋ ਕੇ ਸ਼ੇਰ ਨੂੰ ਖੋਜਣ ਦਾ ਢੰਗ ਸਭ ਤੋਂ ਚੰਗਾ ਰਹਿੰਦਾ ਹੈ, ਪਰ ਇਸ ਕੰਮ ਲਈ ਸਿਰਫ਼ ਬਹੁਤ ਚੰਗੀ ਤਰ੍ਹਾਂ ਸਿਧਾਇਆ ਹਾਥੀ ਹੀ ਵਰਤਿਆ ਜਾ ਸਕਦਾ ਹੈ। ਕਈ ਸ਼ਿਕਾਰੀ ਮਚਾਨ ਦੀ ਉਚਾਈ ਦੇ ਮੁਕਾਬਲੇ ਵਿਚ ਚੰਗੀ ਤਰ੍ਹਾਂ ਢਕੇ, ਡੂੰਘੇ ਟੋਏ ਵਿਚ ਬਹਿ ਕੇ ਸ਼ੇਰ ਦਾ ਸ਼ਿਕਾਰ ਕਰਨਾ ਪਸੰਦ ਕਰਦੇ ਹਨ। ਲੁਕੇ ਹੋਏ ਸ਼ੇਰ ਨੂੰ ਢੋਲਚੀ ਜਾਂ ਹਾਥੀ ਬਾਹਰ ਕਢ ਕੇ ਮਚਾਨਾਂ ਵਲ ਲੈ ਜਾਂਦੇ ਹਨ।

'ਸ਼ੇਰ ਨੂੰ ਕਿਸੇ ਵੀ ਚਿੱਟੀ ਚੀਜ਼ ਤੋਂ ਡਰ ਲਗਦਾ ਹੈ। ਉਹਦੇ ਅਗਾਂਹ ਵਧਣ ਨੂੰ ਰੋਕਣ ਜਾਂ ਉਹਦੇ ਵਧਣ ਦੀ ਦਿਸ਼ਾ ਬਦਲਣ ਲਈ ਏਨਾ ਕਾਫ਼ੀ ਹੈ ਕਿ ਤੁਸੀਂ ਚਿੱਟੀ ਚਾਦਰ ਜਾਂ ਚਿੱਟੇ ਸਾਫ਼ ਕਾਗਜ਼ ਉਹਦੇ ਰਾਹ ਵਿਚ ਵਿਛਾ ਦਿਓ। ਜੇ ਕਿਸੇ ਸ਼ੇਰ ਨਾਲ ਅਗੇ ਅਜਿਹਾ ਢੰਗ ਵਰਤਿਆ ਗਿਆ ਹੈ, ਤਾਂ ਉਹ ਅਗੇ ਜਾਣ ਦੀ ਥਾਂ ਪਿਛਾਂਹ ਪਰਤ ਜਾਏਗਾ। ਕੁਝ ਸ਼ਿਕਾਰੀ ਮਚਾਨ ਦੀ ਬਜਾਏ ਆਪਣੇ ਹਾਥੀ ਉਤੇ ਚੜ੍ਹੇ ਰਹਿਣਾ ਪਸੰਦ ਕਰਦੇ ਹਨ, ਤੇ ਸ਼ੇਰ ਨੂੰ ਆਪਣੇ ਵਲ ਆਉਣ ਦਿੰਦੇ ਹਨ।

ਨੇਪਾਲ ਦੀ ਤਿਰਾਈ ਵਿਚ ਸ਼ੇਰ ਨੂੰ ਘੇਰਨ ਲਈ ਚਾਰ ਪੰਜ ਸੌ ਹਾਥੀ ਇਕੱਠੇ ਕਰ ਲਏ ਜਾਂਦੇ ਹਨ। ਇਹਨੂੰ ਸ਼ੇਰ ਦੇ ਸ਼ਿਕਾਰ ਦਾ 'ਮੁੰਦਰੀ ਢੰਗ'

ਕਿਹਾ ਜਾਂਦਾ ਹੈ।

ਸ਼ੇਰ ਦਾ ਸ਼ਿਕਾਰ ਬਹੁਤ ਸਾਵਧਾਨੀ ਨਾਲ ਹੀ ਕੀਤਾ ਜਾ ਸਕਦਾ ਹੈ। ਜਿਉਂ ਹੀ ਸ਼ਿਕਾਰ ਸ਼ੁਰੂ ਹੁੰਦਾ ਹੈ, ਹਰ ਤਰ੍ਹਾਂ ਦੇ ਜੰਗਲੀ ਜਾਨਵਰ ਬਾਹਰ ਨਿਕਲ ਆਂਦੇ ਹਨ। ਸ਼ੇਰ ਉਨ੍ਹਾਂ ਦੇ ਪਿਛੇ ਹੁੰਦਾ ਹੈ। ਤੁਰਦੇ ਸ਼ੇਰ ਉਤੇ ਗੋਲੀ ਚਲਾਣੀ ਬਹੁਤ ਖ਼ਤਰਨਾਕ ਹੈ ਕਿਉਂਕਿ ਜ਼ਖ਼ਮੀ ਸ਼ੇਰ ਸ਼ਿਕਾਰੀ ਦੀ ਜ਼ਿੰਦਗੀ ਲਈ ਮਾਰੂ ਖ਼ਤਰਾ ਬਣ ਸਕਦਾ ਹੈ। ਜਦੋਂ ਸ਼ੇਰ ਨੂੰ ਗੋਲੀ ਵਜੇ ਤਾਂ ਉਹ ਗਰਜਦਾ ਹੈ। ਸ਼ਿਕਾਰ ਵੇਲੇ ਇਕ ਤੋਂ ਵਧ ਸ਼ੇਰ ਆਪਣੀ ਥਾਂ ਤੋਂ ਬਾਹਰ ਨਹੀਂ ਨਿਕਲਦੇ, ਪਰ ਕਦੇ ਕਦਾਈਂ ਇਹ ਬਹੁਤੇ ਵੀ ਹੋ ਸਕਦੇ ਹਨ।

ਮਚਾਨ ਆਮ ਤੌਰ ਉਤੇ 4 ਮੀਟਰ ਜਾਂ ਇਸ ਤੋਂ ਵਧ ਉਚੀ ਬਣਾਈ ਜਾਂਦੀ ਹੈ, ਤੇ ਬੜੀ ਚੰਗੀ ਤਰ੍ਹਾਂ ਢੱਕੀ ਜਾਂਦੀ ਹੈ। ਪੈਦਲ ਹਾਲਤ ਵਿਚ ਸ਼ੇਰ ਦਾ ਸ਼ਿਕਾਰ ਬਹੁਤ ਮੁਸ਼ਕਲ ਹੈ ਤੇ ਬੜਾ ਖ਼ਤਰਨਾਕ ਵੀ।

ਸ਼ੇਰ ਆਦਤਨ ਅਮਨ-ਪਸੰਦ ਜਾਨਵਰ ਹੈ ਤੇ ਮਨੁੱਖ ਜਾਂ ਜਾਨਵਰ ਨਾਲ ਬੇਲੋੜੀ ਝਪਟ ਤੋਂ ਬਚ ਕੇ ਰਹਿੰਦਾ ਹੈ। ਪਰ ਜ਼ਖ਼ਮੀ ਹੋ ਕੇ ਸ਼ੇਰ ਬਿਲਕੁਲ ਵਹਿਸ਼ੀ ਹੋ ਜਾਂਦਾ ਹੈ। ਉਹ ਸ਼ਹਿ ਲਾ ਕੇ ਝਾੜੀਆਂ ਵਿਚ ਲੁਕਿਆ ਰਹਿੰਦਾ ਹੈ, ਤੇ ਅਚਨਚੇਤ ਕਿਸੇ ਅਣਜਾਣ ਉਤੇ ਹਮਲਾ ਕਰ ਦਿੰਦਾ ਹੈ। ਜ਼ਖ਼ਮੀ ਸ਼ੇਰ ਹਾਥੀ ਜਾਂ ਮਚਾਨ ਉਤੇ ਕੁਦ ਪੈਣੋਂ ਵੀ ਨਹੀਂ ਝਕਦਾ।

ਇਕ ਵਾਰ ਇਕ ਇੰਜੀਨੀਅਰ ਹਾਥੀ ਉਤੇ ਚੜ੍ਹ ਕੇ ਕਿਸੇ ਜ਼ਖ਼ਮੀ ਸ਼ੇਰ ਨੂੰ ਢੂੰਡਣ ਗਿਆ। ਅਚਾਨਕ ਸ਼ੇਰ ਕਿਤੋਂ ਨਿਕਲ ਆਇਆ ਤੇ ਹਾਥੀ ਉਤੇ ਕੁੱਦ ਕੇ ਚੜ੍ਹ ਗਿਆ। ਹਾਥੀ ਨੇ ਡਕੋ ਡੋਲੇ ਖਾਧੇ ਤੇ ਇੰਜੀਨੀਅਰ ਨੂੰ ਡੇਗ ਦਿਤਾ। ਹਾਥੀ ਦੌੜ ਗਿਆ। ਸ਼ੇਰ ਨੇ ਇੰਜੀਨੀਅਰ ਨੂੰ ਮੋਢਿਆਂ ਤੋਂ ਫੜ ਲਿਆ ਤੇ ਜੰਗਲ ਵਲ ਧੂਹਣ ਲਗਾ। ਕੁਝ ਕੁਝ ਮਿੰਟਾਂ ਪਿਛੋਂ ਸ਼ੇਰ ਸਾਹ ਲੈਣ ਲਈ ਖੜੋਂਦਾ, ਪਰ ਜੇ ਇੰਜੀਨੀਅਰ ਰਤਾ ਵੀ ਹਿੱਲਦਾ, ਤਾਂ ਉਹ ਉਹਨੂੰ ਉਸ ਤਰ੍ਹਾਂ ਨਹੁੰਦਰਾਂ ਮਾਰਦਾ ਜਿਸ ਤਰ੍ਹਾਂ ਬਿੱਲੀ ਚੂਹੇ ਨੂੰ ਮਾਰਦੀ ਹੁੰਦੀ ਹੈ। ਜਦੋਂ ਉਹ ਘਣੇ ਜੰਗਲ ਵਿਚ ਪੁਜੇ ਤਾਂ ਸ਼ੇਰ ਇੰਜੀਨੀਅਰ ਦੇ ਏਨਾ ਨੇੜੇ ਢੁਕ ਕੇ ਬੈਠਾ ਕਿ ਉਹਨੂੰ ਉਸ ਜਾਨਵਰ ਦੇ ਦਿਲ ਦੀ ਧੜਕਣ ਸੁਣਾਈ ਦੇਣ ਲਗੀ। ਮੌਤ ਦੇ ਡਰ ਨੇ ਧਰੂਹ-ਘਸੀਟ ਦੀ ਪੀੜ ਭੁਲਾ ਦਿਤੀ, ਤੇ ਇੰਜੀਨੀਅਰ ਨੂੰ ਆਪਣੀ ਪੇਟੀ ਨਾਲ ਲਟਕਦੇ ਪਿਸਤੌਲ ਦਾ ਚੇਤਾ ਆਇਆ। ਪਰ ਸ਼ੇਰ ਦੀਆਂ ਨਹੁੰਦਰਾਂ ਨੇ ਉਹਨੂੰ ਡਰਾ ਦਿਤਾ। ਅਖ਼ੀਰ ਉਹਨੇ ਬੜੀ ਹਿੰਮਤ ਕਰਕੇ




ਆਬਜ਼ਰਵੇਸ਼ਨ ਟਾਵਰ, ਗਿਰ

ਪਿਸਤੌਲ ਕਢ ਹੀ ਲਿਆ। ਸ਼ੇਰ ਗੁੱਰਾ ਰਿਹਾ ਸੀ, ਪਰ ਉਹਦਾ ਮੂੰਹ ਦੂਜੇ ਪਾਸੇ ਸੀ। ਇੰਜੀਨੀਅਰ ਪਿਸਤੌਲ ਦੀ ਨਾਲੀ ਸ਼ੇਰ ਦੇ ਦਿਲ ਕੋਲ ਲੈ ਗਿਆ, ਤੇ ਉਹਨੇ ਦੋ ਵਾਰ ਗੋਲੀ ਚਲਾਈ। ਜਦੋਂ ਉਹਨੂੰ ਹਸਪਤਾਲ ਦੇ ਕਮਰੇ ਵਿਚ ਹੋਸ਼ ਆਈ ਤਾਂ ਅਖ਼ੀਰਲੀ ਚੀਜ਼ ਜੋ ਉਹਨੂੰ ਯਾਦ ਸੀ ਉਹ ਸ਼ੇਰ ਦੀ ਦਹਾੜ ਸੀ।

ਜਦੋਂ ਕਿਸੇ ਜ਼ਖ਼ਮੀ ਸ਼ੇਰ ਦੀ ਪਕੜ ਵਿਚ ਕੋਈ ਬੰਦਾ ਹੋਵੇ ਜਾਂ ਜ਼ਖ਼ਮੀ ਸ਼ੇਰ ਕਿਸੇ ਹਾਥੀ ਉਤੇ ਝਪਟਿਆ ਹੋਵੇ, ਤਾਂ ਉਸ ਉਤੇ ਕਦੀ ਵੀ ਗੋਲੀ ਨਹੀਂ ਮਾਰਨੀ ਚਾਹੀਦੀ। ਸ਼ੇਰ ਏਨਾ ਛੁਹਲਾ ਹੁੰਦਾ ਹੈ ਕਿ ਗੋਲੀ ਉਹਦੀ ਥਾਂ ਉਹਦੀ ਪਕੜ ਵਿਚਲੇ ਬੰਦੇ ਜਾਂ ਹਾਥੀ ਨੂੰ ਲਗ ਜਾਣ ਦੀ ਸੰਭਾਵਨਾ ਕਿਤੇ ਵਧ ਹੁੰਦੀ ਹੈ। ਅਜਿਹੀ ਹਾਲਤ ਵਿਚ ਹਵਾ ਵਿਚ ਗੋਲੀ ਚਲਾ ਕੇ ਸ਼ੇਰ ਨੂੰ ਡਰਾ ਕੇ ਭਜਾਣਾ

ਸਾਹਮਣੇ ਵਾਲੇ ਚਿਤਰ ਵਿਚ × ਚਿੰਨ੍ਹ ਵਾਲੀ ਥਾਂ ਤੇ ਸ਼ੇਰ ਲੁਕਿਆ ਹੋਇਆ ਹੈ।



ਸਭ ਤੋਂ ਚੰਗਾ ਢੰਗ ਹੈ। ਗੋਲੀ ਦਾ ਸ਼ੋਰ ਹਮੇਸ਼ਾਂ ਉਸ ਨੂੰ ਡਰਾ ਦੇਂਦਾ ਹੈ।

ਸ਼ੇਰ ਦੇ ਜ਼ਖ਼ਮੀ ਕੀਤੇ ਬਹੁਤ ਥੋੜੇ ਬੰਦੇ ਬਚਦੇ ਹਨ। ਜਿਥੇ ਉਹ ਨਹੁੰਦਰਾਂ ਮਾਰਦਾ ਹੈ, ਉਥੇ ਸੈਪਟਿਕ ਹੋ ਜਾਂਦਾ ਹੈ। ਕਈ ਵਾਰੀ ਗੋਲੀ ਨਾਲ ਸ਼ੇਰ ਮਰਦਾ ਨਹੀਂ, ਸਿਰਫ਼ ਬੇਹੋਸ਼ ਹੁੰਦਾ ਹੈ। ਬੇਹੋਸ਼ ਸ਼ੇਰ ਨੂੰ ਮੋਇਆ ਸਮਝ ਕੇ ਉਹਦੇ ਨੇੜੇ ਜਾਣ ਕਰਕੇ ਕਈ ਸ਼ਿਕਾਰੀ ਮਾਰੇ ਗਏ ਹਨ।

ਕਈ ਵਾਰੀ ਜ਼ਖ਼ਮੀ ਸ਼ੇਰ ਵਸੋਂ ਵਾਲੇ ਇਲਾਕੇ ਵਿਚ ਆ ਜਾਂਦੇ ਹਨ। ਇਕ ਸ਼ਾਮ ਨੂੰ ਕੁਰਨੂਲ ਵਿਚ ਇਕ ਸ਼ੇਰਨੀ ਸ੍ਰੀ ਵੈਂਕਟਾਰਾਮਾ ਅੱਯਰ ਦੇ ਬੰਗਲੇ ਵਿਚ ਆ ਗਈ, ਉਹਨਾਂ ਦੇ ਸੌਂਣ ਵਾਲੇ ਕਮਰੇ ਵਿਚ ਵੜ ਕੇ ਇਹ ਇਕ ਮੇਜ਼ ਥਲੇ ਬਹਿ ਗਈ। ਜਦੋਂ ਸ੍ਰੀ ਅੱਯਰ ਮੇਜ਼ ਉਤੇ ਕੰਮ ਕਰਨ ਬੈਠੇ ਤਾਂ ਉਹਨਾਂ ਦੇ ਪੈਰ ਸ਼ੇਰਨੀ ਨਾਲ ਜਾ ਖਹਿਸਰੇ। ਉਸ ਸਖ਼ਤ ਡਰ ਕੇ ਬੇਤਹਾਸ਼ਾ ਚੀਕਦੇ ਬਾਹਰ ਨੂੰ ਭਜ ਪਏ। ਪਹਿਲਾਂ ਤਾਂ ਉਨ੍ਹਾਂ ਦੀ ਗੱਲ ਕਿਸੇ ਨਾ ਮੰਨੀ। ਪਰ ਪਿਛੋਂ ਜਦੋਂ ਸ਼ੇਰਨੀ ਨੂੰ ਗੋਲੀ ਮਾਰ ਦਿੱਤੀ ਗਈ, ਤਾਂ ਉਹਦੀ ਖਲ ਲਾਹੁੰਦਿਆਂ ਪਤਾ ਲਗਾ ਕਿ ਉਹ ਇਸ ਗੋਲੀ ਖਾਣ ਤੋਂ ਪਹਿਲੋਂ ਵੀ ਜ਼ਖ਼ਮੀ ਸੀ।

ਜੇ ਬੰਦਾ ਅਡੋਲ ਹੋ ਜਾਏ ਤਾਂ ਸ਼ੇਰ ਉਸ ਉਤੇ ਵਾਰ ਨਹੀਂ ਕਰੇਗਾ। ਬੰਦਾ ਜੇ ਸਾਹ ਰੋਕ ਕੇ ਨਿੱਸਲ ਪਿਆ ਰਹੇ, ਤਾਂ ਸ਼ੇਰ ਉਹਨੂੰ ਲਭ ਨਹੀਂ ਸਕਦਾ। ਉਹ ਹਾਥੀ ਜਾਂ ਊਠ ਉਤੇ ਚੜ੍ਹੇ ਜਾਂ ਕਾਰ ਚਲਾਂਦੇ ਬੰਦੇ ਨੂੰ ਵੇਖ ਕੇ ਭੰਬਿਤਰ ਜਾਂਦਾ ਹੈ। ਹੋਰਨਾਂ ਜਾਨਵਰਾਂ ਵਾਂਗ ਸ਼ੇਰ ਵੀ ਮਨੁੱਖ ਤੋਂ ਬੌਂਦਲ ਜਾਂਦਾ ਹੈ।

ਇਕ ਵਾਰ ਸਹਾਰਨਪੁਰ ਦੇ ਨੇੜੇ ਮੇਰਾ ਪੇਸ਼ਾਵਰ ਸ਼ਿਕਾਰੀ ਦਲੀਪ ਸਿੰਘ ਤੇ ਮੈਂ ਇਕ ਉਚੇ ਟਿੱਬੇ ਉਤੇ ਬੈਠੇ ਸ਼ੇਰ ਦੀ ਉਡੀਕ ਕਰ ਰਹੇ ਸਾਂ। ਟਿੱਬੇ ਦੇ ਥੱਲੇ ਨਾਲੇ ਵਿਚ ਅਸੀਂ ਉਹਦਾ ਖੁਰਾ ਵੇਖਿਆ ਸੀ। ਸਾਡਾ ਖ਼ਿਆਲ ਸੀ ਕਿ ਉਹ ਓਸੇ ਰਾਹੋਂ ਪਰਤੇਗਾ। ਪਰ ਅਸੀਂ ਕੀ ਵੇਖਿਆ? ਸ਼ੇਰ ਉਸ ਟਿੱਬੇ ਉਤੇ ਚੜ੍ਹ ਕੇ ਸਾਡੇ ਸਿਰਾਂ ਦੇ ਉਤੇ ਸੀ। ਉਹਦਾ ਮੂੰਹ ਦੂਜੇ ਪਾਸੇ ਸੀ, ਤੇ ਉਹਦੀ ਹਿਲਦੀ ਪੂਛਲ ਦਲੀਪ ਸਿੰਘ ਦੀ ਪਗ ਨਾਲ ਖਹਿਸਰ ਰਹੀ ਸੀ। ਸ਼ੇਰ ਦੂਜੇ ਪਾਸੇ ਹੀ ਚਲਾ ਗਿਆ। ਇਹ ਦੋ ਮਿੰਟ ਜਿਹੜੇ ਅਸੀਂ ਉਹਦੇ ਏਨੇ ਨੇੜੇ ਬਿਤਾਏ ਸਨ, ਸਾਨੂੰ ਇਕ ਜੁਗ ਤੁਲ ਜਾਪੇ।

ਸ਼ੇਰ ਦੀ ਖੱਲ, ਮੁੱਛਾਂ, ਦੰਦ, ਨਹੁੰ, ਮਾਸ, ਤੇ ਚਰਬੀ ਸਭ ਕੁਝ ਵਰਤੋਂ ਵਿਚ ਆਉਂਦਾ ਹੈ। ਕਈਆਂ ਲੋਕਾਂ ਦਾ ਯਕੀਨ ਹੈ ਕਿ ਸ਼ੇਰ ਦਾ ਮਾਸ ਖਾਣ ਨਾਲ ਉਹ ਸ਼ੇਰ ਵਰਗੇ ਹੀ ਤਕੜੇ ਤੇ ਮਜ਼ਬੂਤ ਹੋ ਸਕਦੇ ਹਨ। ਸ਼ੇਰ ਦੀ

ਚਰਬੀ ਗੰਠੀਏ ਦੇ ਰੋਗ ਦਾ ਇਲਾਜ ਸਮਝੀ ਜਾਂਦੀ ਹੈ। ਸ਼ੇਰ ਦੇ ਨਹੁੰ ਚਾਂਦੀ ਜਾਂ ਸੋਨੇ ਵਿਚ ਮੜ੍ਹਾ ਕੇ ਤਵੀਤਾਂ ਵਾਂਗ ਵਰਤੇ ਜਾਂਦੇ ਹਨ। ਸ਼ੇਰ ਦੇ ਮੋਢਿਆਂ ਵਿਚਲੀ ਸੁਭਾਗੀ ਹੱਡੀ ਵੀ ਸੋਨੇ ਵਿਚ ਮੜ੍ਹਾ ਕੇ ਲੋਕੀਂ ਪਾਂਦੇ ਹਨ। ਸ਼ੇਰ ਦੀ ਖੱਲ ਕਲੀਨ ਵਾਂਗ ਵਰਤੀ ਜਾਂਦੀ ਹੈ, ਤੇ ਬੜੇ ਸਾਲਾਂ ਤਕ ਕੰਮ ਦੇਂਦੀ ਹੈ। ਸ਼ੇਰਨੀ ਦੇ ਦੁੱਧ ਬਾਰੇ ਕਿਹਾ ਜਾਂਦਾ ਹੈ ਕਿ ਉਹ ਅੱਖਾਂ ਦੀਆਂ ਕਈ ਬੀਮਾਰੀਆਂ ਦੂਰ ਕਰਦਾ ਹੈ।

ਹਿੰਦੁਸਤਾਨ ਵਿਚ ਬਹੁਤੇ ਸ਼ੇਰ ਨਹੀਂ ਬਚੇ, ਉਹਨਾਂ ਦੀ ਨਸਲ ਮੁੱਕ ਜਾਣ ਦਾ ਖ਼ਤਰਾ ਹੈ, ਇਸ ਲਈ ਬਹੁਤ ਸਾਰੇ ਰਾਜਾਂ ਵਿਚ ਉਹਨਾਂ ਦੇ ਸ਼ਿਕਾਰ ਦੀ ਮਨਾਹੀ ਹੈ। ਜੇ ਜੰਗਲ ਇੰਜ ਹੀ ਲਗਾਤਾਰ ਸਾਫ਼ ਕੀਤੇ ਜਾਂਦੇ ਰਹੇ, ਤੇ ਜਾਨਵਰ ਜਿਹੜੇ ਸ਼ੇਰਾਂ ਦੀ ਕੁਦਰਤੀ ਖ਼ੁਰਾਕ ਹਨ, ਏਸੇ ਤਰ੍ਹਾਂ ਮਾਰੇ ਜਾਂਦੇ ਰਹੇ, ਤਾਂ ਬਹੁਤ ਜਲਦੀ ਹਿੰਦੁਸਤਾਨ ਵਿਚ ਕੋਈ ਵੀ ਸ਼ੇਰ ਨਹੀਂ ਬਚਣ ਲਗਾ।



# 2. ਬੱਬਰ ਸ਼ੇਰ

ਬੱਬਰ ਸ਼ੇਰ ਤੇ ਸ਼ੇਰ ਇਕ ਦੂਜੇ ਤੋਂ ਬਹੁਤ ਵੱਖ ਹੁੰਦੇ ਹਨ। ਬੱਬਰ ਸ਼ੇਰ ਛੋਟਾ ਹੁੰਦਾ ਹੈ, ਹਲਕੇ ਪੀਲੇ ਰੰਗ ਦਾ ਤੇ ਧਾਰੀਆਂ ਕੋਈ ਨਹੀਂ। ਉਹਦੀ ਪੂਛਲ ਛੋਟੀ ਅਤੇ ਵਾਲਾਂ ਵਾਲੀ ਹੁੰਦੀ ਹੈ। ਨਰ ਬੱਬਰ ਸ਼ੇਰ ਦੀ ਗਰਦਨ ਉਤੇ ਬੁਰਦਾਰ ਅੱਯਾਲ ਹੁੰਦੀ ਹੈ। ਇਹਦਾ ਅਕਾਰ ਢਾਈ ਮੀਟਰ ਤੋਂ ਲੈ ਕੇ ਤਿੰਨ ਮੀਟਰ ਤਕ ਹੁੰਦਾ ਹੈ। ਧਰਤੀ ਤੋਂ ਇਹਦੇ ਮੋਢੇ ਕੋਈ ਮੀਟਰ ਤੋਂ ਥੋੜ੍ਹੇ ਜਿਹੇ ਉਚੇ ਹੁੰਦੇ ਹਨ। ਇਹਦਾ ਭਾਰ 180 ਤੋਂ ਲੈ ਕੇ 225 ਕਿਲੋ ਤਕ ਹੁੰਦਾ ਹੈ। ਬੱਬਰ ਸ਼ੇਰ, ਸ਼ੇਰ ਜਿੰਨਾ ਡਰਾਉਣਾ ਨਹੀਂ ਹੁੰਦਾ।

ਸਾਡੇ ਦੇਸ਼ ਵਿਚ ਬੱਬਰ ਸ਼ੇਰ ਦੇ ਅਨੇਕਾਂ ਨਾਂ ਹਨ – ਸਿੰਘ, ਕੇਸਰੀ, ਕੇਹਰੀ, ਹਰੀ ਆਦਿ। ਪੁਰਾਣੇ ਜ਼ਮਾਨਿਆਂ ਵਿਚ ਇਹ ਉੱਤਰੀ ਤੇ ਕੇਂਦਰੀ ਭਾਰਤ ਦੇ ਮੈਦਾਨਾਂ ਵਿਚ ਹੁੰਦਾ ਸੀ ਤੇ ਲੋਕ ਇਸ ਤੋਂ ਜਾਣੂੰ ਹੁੰਦੇ ਸਨ। ਵੇਦਾਂ, ਸ਼ਾਸਤ੍ਰਾਂ ਤੇ ਹੋਰ ਪੁਰਾਤਨ ਗ੍ਰੰਥਾਂ ਵਿਚ ਬੱਬਰ ਸ਼ੇਰ ਦਾ ਬੜੀ ਵਾਰ ਜ਼ਿਕਰ ਹੈ। ਦੇਵੀ ਦੁਰਗਾ ਦੀ ਸਵਾਰੀ ਬੱਬਰ ਸ਼ੇਰ ਹੈ। ਇਹ ਹਿੰਮਤ ਤੇ ਸੂਰਬੀਰਤਾ ਦਾ ਚਿੰਨ੍ਹ ਹੈ। ਰਾਜਪੂਤ ਤੇ ਸਿੱਖ ਆਪਣੇ ਨਾਲ ਇਹਦਾ ਨਾਂ – ਸਿੰਘ – ਲਾਂਦੇ ਹਨ। ਬੱਬਰ ਸ਼ੇਰ ਸਾਡਾ ਕੌਮੀ ਪਸ਼ੂ ਹੈ। ਅਸ਼ੋਕ ਥੰਮ੍ਹ ਦੇ ਹੇਠਲੇ ਚਾਰ ਬੱਬਰ ਸ਼ੇਰਾਂ ਵਾਲੇ ਰਾਸ਼ਟਰ ਚਿੰਨ੍ਹ ਦੇ ਥਲੇ 'ਸਤਯਮੇਵ ਜਯਤੇ' – ਸੱਚ ਦੀ ਹੀ ਜਿੱਤ ਹੁੰਦੀ ਹੈ – ਸਾਡਾ ਰਾਸ਼ਟਰ ਵਾਕ ਲਿਖਿਆ ਗਿਆ ਹੈ।

ਬੱਬਰ ਸ਼ੇਰ ਭਾਰਤ ਵਿਚ ਤਕਰੀਬਨ ਮੁੱਕ ਚੁਕਿਆ ਹੈ। ਜੋ ਥੋੜ੍ਹੇ ਬਹੁਤ ਬਚੇ ਹਨ ਉਹ ਜੂਨਾਗੜ੍ਹ ਦੇ ਨੇੜੇ ਗਿਰ ਜੰਗਲ ਵਿਚ ਹੀ ਹਨ। ਅੱਜ ਕਲ੍ਹ ਇਹਦੇ ਸ਼ਿਕਾਰ ਦੀ ਆਮ ਤੌਰ ਉਤੇ ਮਨਾਹੀ ਹੈ। ਪੁਰਾਣੇ ਵਕਤਾਂ ਵਿਚ ਵੀ ਸਿਰਫ਼ ਸ਼ਾਹੀ ਖ਼ਾਨਦਾਨ ਦੇ ਸ਼ਹਿਜ਼ਾਦਿਆਂ ਨੂੰ ਹੀ ਇਹਦੀ ਇਜਾਜ਼ਤ ਸੀ।

ਇਕ ਸਮਾਂ ਸੀ ਕਿ ਬੱਬਰ ਸ਼ੇਰ ਸਾਰੇ ਅਫ਼ਰੀਕਾ ਵਿਚ, ਪੱਛਮੀ ਏਸ਼ੀਆ ਤੇ ਦਖਣ-ਪੂਰਬੀ ਯੂਰਪ ਵਿਚ ਮਿਲਦੇ ਹੁੰਦੇ ਸਨ। ਪਰ ਦੋ ਸੌ ਵਰ੍ਹੇ ਪਹਿਲਾਂ,

ਬਾਰੂਦ ਦੀ ਈਜਾਦ ਦੇ ਬਾਅਦ, ਇਹ ਪਸ਼ੂ-ਵੰਨਗੀ ਦਿਨੋ ਦਿਨ ਗਿਣਤੀ ਵਿਚ ਘਟਦੀ ਹੀ ਗਈ ਹੈ।

ਜਾਪਦਾ ਹੈ ਕਿ ਭਾਰਤ ਵਿਚ ਸ਼ੇਰ ਉਤਰ-ਪੂਰਬ ਵਲੋਂ ਦਾਖ਼ਲ ਹੋਇਆ, ਤੇ ਬੱਬਰ ਸ਼ੇਰ ਉਤਰ-ਪੱਛਮ ਵਲੋਂ। ਬੱਬਰ ਸ਼ੇਰ ਅਫ਼ਗਾਨਿਸਤਾਨ ਰਾਹੀਂ ਨਹੀਂ, ਸਗੋਂ ਸੀਰੀਆ, ਇਰਾਕ ਈਰਾਨ, ਬਲੋਚਿਸਤਾਨ ਤੇ ਸਿੰਧ ਰਾਹੀਂ ਆਇਆ ਹੈ। ਜਦੋਂ ਸਿਕੰਦਰ ਦੀਆਂ ਫ਼ੌਜਾਂ ਇਸ ਰਾਹ ਤੋਂ ਯੂਨਾਨ ਪਰਤ





ਰਹੀਆਂ ਸਨ ਤਾਂ ਉਨ੍ਹਾਂ ਨੂੰ ਬੱਬਰ ਸ਼ੇਰਾਂ ਨੇ ਬਹੁਤ ਤੰਗ ਕੀਤਾ ਸੀ। ਨਾ ਬੱਬਰ ਸ਼ੇਰ, ਤੇ ਨਾ ਹੀ ਸ਼ੇਰ ਕਦੇ ਲੰਕਾ ਪੁਜ ਸਕਿਆ ਹੈ।

ਬੱਬਰ ਸ਼ੇਰ ਖੁਲ੍ਹੇ ਮੈਦਾਨਾਂ ਦਾ ਜਾਨਵਰ ਹੈ। ਭਾਰਤ ਦੇ ਪੱਧਰੇ ਮੈਦਾਨਾਂ ਵਿਚ ਜਿਥੇ ਬਾਰਾਂ ਸਿੰਗੇ, ਨੀਲਗਾਏ, ਤੇ ਰੋਝ ਆਦਿ ਪਾਏ ਜਾਂਦੇ ਸਨ ਉਥੇ ਹੀ ਬੱਬਰ ਸ਼ੇਰ ਹੁੰਦਾ ਸੀ। ਇਸ ਲਈ ਇਹ ਕਹਿਣਾ ਮੁਸ਼ਕਲ ਹੈ ਕਿ ਭਾਰਤ ਹੀ ਬੱਬਰ ਸ਼ੇਰ ਦਾ ਵਤਨ ਹੈ ਜਾਂ ਇਹ ਏਥੇ ਕਿਤੋਂ ਬਾਹਰੋਂ ਆਇਆ ਹੈ। ਪੱਕੀ ਤਰ੍ਹਾਂ ਏਨਾ ਹੀ ਕਿਹਾ ਜਾ ਸਕਦਾ ਹੈ ਕਿ ਬੱਬਰ ਸ਼ੇਰ ਦੀ ਮੂਲ ਜਨਮ-ਭੂਮੀ ਭਾਰਤ ਜਾਂ ਅਫ਼ਰੀਕਾ ਦੇ ਮੈਦਾਨਾਂ ਵਿਚ ਕਿਤੇ ਹੈ।

ਸ਼ੇਰ ਲੁਕ ਕੇ ਰਹਿੰਦਾ ਹੈ, ਪਰ ਬੱਬਰ ਸ਼ੇਰ ਲੁਕ ਕੇ ਨਹੀਂ ਰਹਿੰਦਾ। ਉਹ ਆਪਣੇ ਆਪ ਨੂੰ ਜੰਗਲ ਦਾ ਬਾਦਸ਼ਾਹ ਸਮਝਦਾ ਹੈ ਤੇ ਬੜੇ ਮਾਣ ਨਾਲ ਘੁੰਮਦਾ ਫਿਰਦਾ ਹੈ। ਇਹ ਇਕੱਲਿਆਂ ਰਹਿਣਾ ਪਸੰਦ ਨਹੀਂ ਕਰਦਾ, ਆਪਣਾ ਸਾਰਾ ਪਰਵਾਰ ਨਾਲ ਰਖਦਾ ਹੈ। ਬੱਬਰ ਸ਼ੇਰ ਤੇ ਬੱਬਰ ਸ਼ੇਰਨੀ ਬਹੁਤੀ ਵਾਰ ਰਲ ਕੇ ਸ਼ਿਕਾਰ ਕਰਦੇ ਹਨ। ਇਨ੍ਹਾਂ ਵਿਚੋਂ ਇਕ ਸ਼ਹਿ ਲਾ ਕੇ ਉਡੀਕਦਾ ਹੈ, ਤੇ ਦੂਜਾ ਸ਼ਿਕਾਰ ਨੂੰ ਉਹਦੇ ਵਲ ਹਿੱਕਦਾ ਹੈ।

ਹਨੇਰੇ ਵਿਚ ਸ਼ੇਰ ਜਦੋਂ ਆਪਣੇ ਮਰੇ ਹੋਏ ਸ਼ਿਕਾਰ ਕੋਲ ਪਰਤਦਾ ਹੈ ਤਾਂ ਉਹ ਬੜੀ ਸਾਵਧਾਨੀ ਨਾਲ ਫੂਕ ਫੂਕ ਕੇ ਕਦਮ ਰਖਦਾ ਹੈ ਤੇ ਜੇ ਰਤਾ ਜਿੰਨਾ ਖੜਾਕ ਵੀ ਹੋ ਜਾਏ ਤਾਂ ਉਹ ਉਥੋਂ ਦੂਰ ਚਲਾ ਜਾਏਗਾ, ਤੇ ਭੁੱਖਾ ਰਹਿ ਲਏਗਾ, ਪਰ ਬੱਬਰ ਸ਼ੇਰ ਬੜਾ ਲਾਪਰਵਾਹ ਹੁੰਦਾ ਹੈ। ਸੂਰਜ ਅਸਤ ਵੇਲੇ ਉਹ ਆਪਣੇ ਸਾਰੇ ਪਰਵਾਰ ਸਣੇ ਸ਼ਿਕਾਰ ਦੀ

ਮੁਹਿੰਮ ਉਤੇ ਚੜ੍ਹਦਾ ਹੈ। ਇਸ ਲਈ ਬੱਬਰ ਸ਼ੇਰ ਮਾਰਨਾ ਕੋਈ ਮੁਸ਼ਕਲ ਨਹੀਂ। ਬੱਬਰ ਸ਼ੇਰ ਦਾ ਹੰਕਾਰ ਉਹ ਨੂੰ ਲੈ ਬਹਿੰਦਾ ਹੈ।

ਸ਼ੇਰਾਂ ਵਾਂਗ, ਬੱਬਰ ਸ਼ੇਰ ਵੀ ਸਭ ਕੁਝ ਖਾ ਲੈਂਦਾ ਹੈ – ਗਊ, ਭੈਂਸਾ, ਮੱਝ, ਹਿਰਨ, ਜਿਸ ਕਾਸੇ ਉਤੇ ਇਹਦਾ ਪੰਜਾ ਪੈਂਦਾ ਹੈ ਉਹਨੂੰ ਇਹ ਖਾ ਜਾਂਦਾ ਹੈ। ਇਹ ਸਿਰਫ਼ ਮਾਸ ਚਾਹੁੰਦਾ ਹੈ, ਭਾਵੇਂ ਉਹ ਕਿਸੇ ਕਿਸਮ ਦਾ ਹੋਵੇ, ਤੇ ਕਿਸੇ ਹਾਲਤ ਵਿਚ ਹੋਵੇ – ਤਾਜ਼ਾ ਜਾਂ ਬੇਹਾ। ਉਹ ਇਕ ਵੇਲੇ ਪੂਰੀ ਗਊ ਖਾ ਸਕਦਾ ਹੈ।

ਸ਼ੇਰ ਦਰਖ਼ਤਾਂ ਤੋਂ ਕੰਨੀ ਕਤਰਾਂਦਾ ਹੈ, ਪਰ ਬੱਬਰ ਸ਼ੇਰ ਇਨ੍ਹਾਂ ਉਤੇ ਬੜੀ ਅਸਾਨੀ ਨਾਲ ਚੜ੍ਹ ਸਕਦਾ ਹੈ। ਬੱਬਰ ਸ਼ੇਰ ਦੀ ਸੁਣਨ-ਸ਼ਕਤੀ ਬੜੀ ਤਿੱਖੀ



ਹੁੰਦੀ ਹੈ, ਨਜ਼ਰ ਕੁਝ ਘੱਟ ਤੇ ਸੁੰਘਣ-ਸ਼ਕਤੀ ਉਦੂੰ ਵੀ ਘੱਟ। ਬੱਬਰ ਸ਼ੇਰ ਬੜਾ ਅਸੀਲ ਜਾਨਵਰ ਹੈ ਤੇ ਇਹਨੂੰ ਸੌਖੀ ਤਰ੍ਹਾਂ ਗਿਧਾਇਆ ਜਾ ਸਕਦਾ ਹੈ। ਇਸੇ ਕਰ ਕੇ ਸਰਕਸ ਵਾਲੇ ਉਸਤਾਦ ਸ਼ੇਰਾਂ ਨਾਲੋਂ ਬੱਬਰ ਸ਼ੇਰਾਂ ਨੂੰ ਵਧ ਪਸੰਦ ਕਰਦੇ ਹਨ। ਬੱਬਰ ਸ਼ੇਰ ਮੈਦਾਨਾਂ ਵਿਚ ਬੰਦਿਆਂ ਨੂੰ ਵੇਖਣਾ ਗਿੱਝਿਆ ਹੁੰਦਾ ਹੈ, ਇਸ ਲਈ ਉਹ ਉਸ ਤੋਂ ਡਰਦਾ ਨਹੀਂ। ਸ਼ੇਰ ਬੰਦੇ ਦੇ ਆਕਾਰ ਤੇ ਸ਼ਕਲ ਤੋਂ ਡਰਦਾ ਹੈ, ਤੇ ਜਿੰਨਾ ਚਿਰ ਉਹ ਜ਼ਖ਼ਮੀ ਨਾ ਹੋਵੇ ਜਾਂ ਉਹਦੇ ਬੱਚੇ ਨਾਲ ਨਾ ਹੋਣ ਉਹ ਆਦਮੀ ਉਤੇ ਹਮਲਾ ਨਹੀਂ ਕਰਦਾ, ਤੇ ਜੇ ਕਰਦਾ ਵੀ ਹੈ ਤਾਂ ਉਹਨੂੰ ਮਾਰਨ ਲਈ ਨਹੀਂ, ਸਗੋਂ ਉਹਨੂੰ ਭਜਾਣ ਲਈ ਕਰਦਾ ਹੈ। ਬੱਬਰ ਸ਼ੇਰ ਬਾਰੇ ਇਹ ਸੱਚ ਨਹੀਂ। ਬੱਬਰ ਸ਼ੇਰ ਬਹੁਤ ਵਾਰ ਬੰਦੇ-ਖਾਣਾ ਹੋ ਜਾਂਦਾ ਹੈ। ਜੇ ਉਹਨੂੰ ਜੰਗਲੀ ਜਾਨਵਰ ਜਾਂ ਪਾਲਤੂ ਇੱਜੜ ਖਾਣ ਵਾਸਤੇ ਨਹੀਂ ਲਭਦੇ, ਤਾਂ ਉਹ ਬੰਦੇ ਖਾਣ ਲਗ ਪੈਂਦਾ ਹੈ।



ਇਕ ਵਾਰ ਗਿਰ ਜੰਗਲ ਵਿਚ ਮੇਰਾ ਬੱਬਰ ਸ਼ੇਰ ਨਾਲ ਲੂੰ-ਕੰਡੇ ਖੜਾ ਕਰਨ ਵਾਲਾ ਸਾਹਮਣਾ ਹੋਇਆ। ਬੱਬਰ ਸ਼ੇਰਾਂ ਦੀਆਂ ਤਸਵੀਰਾਂ ਲੈਂਦਾ ਲੈਂਦਾ ਮੈਂ ਉਨ੍ਹਾਂ ਵਿਚੋਂ ਇਕ ਦੇ ਬਹੁਤ ਨੇੜੇ ਆ ਗਿਆ। ਬੱਬਰ ਸ਼ੇਰ ਨੇ ਇਕ ਬਲਦ ਮਾਰਿਆ ਹੋਇਆ ਸੀ, ਤੇ ਉਹ ਉਹਨੂੰ ਖਾਣ ਵਿਚ ਰੁੱਝਾ ਹੋਇਆ ਸੀ। ਹਰ ਵਾਰ ਜਦੋਂ ਉਹ ਆਪਣੇ ਦੰਦ ਉਹਦੀ ਲੋਥ ਵਿਚ ਖੋਭਦਾ, ਮੈਂ ਇਕ ਕਦਮ ਹੋਰ ਅਗੇ ਹੋ ਜਾਂਦਾ। ਅਚਾਨਕ ਮੇਰਾ ਪੈਰ ਇਕ ਸੁੱਕੀ ਟਾਹਣੀ ਉਤੇ ਧਰਿਆ ਗਿਆ। ਇਹਦੇ ਤਿੜਕਣ ਦੀ 'ਵਾਜ ਸੁਣ ਕੇ ਬੱਬਰ ਸ਼ੇਰ ਨੇ ਇਕ ਦਮ ਖਾਣਾ ਛੱਡ ਦਿਤਾ ਤੇ ਉਹ ਖੜੋ ਗਿਆ। ਉਹ ਮੇਰੇ ਵਲ ਵੇਖ ਕੇ ਗੁੱਰਾਇਆ ਤੇ ਗੁੱਸੇ ਵਿਚ ਉਹਨੇ



ਆਪਣੀ ਪੂਛਲ ਹਿਲਾਈ। ਮੈਨੂੰ ਪਤਾ ਸੀ ਕਿ ਜੇ ਮੈਂ ਇਸ ਵੇਲੇ ਦੌੜ ਪਿਆ ਤਾਂ ਇਹ ਯਕੀਨੀ ਤੌਰ ਉਤੇ ਮੌਤ ਨੂੰ ਵਾਜ ਮਾਰਨ ਵਾਲੀ ਗੱਲ ਹੋਵੇਗੀ। ਮੈਂ ਬੁੱਤ ਵਾਂਗ ਅਡੋਲ ਖੜੋਤਾ ਰਿਹਾ। ਮੇਰਾ ਚਿਹਰਾ ਕੈਮਰੇ ਦੇ ਪਿਛੇ ਲੁਕਿਆ ਹੋਇਆ ਸੀ। ਕੈਮਰੇ ਨੂੰ ਮੈਂ ਫ਼ੋਕਸ ਕਰਨ ਲਈ ਉਤਾਂਹ ਚੁਕਿਆ ਸੀ। ਇਹ ਤੱਕ ਕੇ ਬੱਬਰ ਸ਼ੇਰ ਕੁਝ ਭੰਵਿਤਰ ਗਿਆ ਤੇ ਉਹ ਚੰਗੀ ਤਰ੍ਹਾਂ ਵੇਖਣ ਲਈ ਅਗਾਂਹ ਵਧਿਆ। ਉਹ ਆਪਣੀ ਪੂਛਲ ਲਗਾਤਾਰ ਹਿਲਾ ਰਿਹਾ ਸੀ। ਸ਼ਾਇਦ ਮੈਂ ਨਾ ਚਾਹੁੰਦਿਆਂ ਹੋਇਆ ਵੀ ਕਿਸੇ ਤਰ੍ਹਾਂ ਹਿੱਲ ਗਿਆ, ਪਰ ਹੁਣ ਉਹਦੀ ਪੂਛਲ ਹਿੱਲ ਨਹੀਂ ਸੀ ਰਹੀ। ਹਾਲੀ ਬੱਬਰ ਸ਼ੇਰ ਮੇਰੇ ਉਤੇ ਝਪਟਿਆ ਨਹੀਂ ਸੀ ਕਿ ਮੇਰਾ ਦੋਸਤ, ਜਿਸ ਨੂੰ ਮੈਂ ਜੀਪ ਵਿਚ ਛਡ



ਆਇਆ ਸਾਂ, ਚੀਕਿਆ, "ਬਚਾਅ ਲਈ ਨੱਸ, ਬੱਬਰ ਸ਼ੇਰ ਚੜ੍ਹ ਆਇਆ ਈ।"

ਜੰਗਲ ਦੀ ਚੁੱਪ ਵਿਚ ਮੇਰੇ ਦੋਸਤ ਦੀ ਆਵਾਜ਼ ਵੱਡੇ ਧਮਾਕੇ ਵਾਂਗ ਗੂੰਜੀ। ਬਬਰ ਸ਼ੇਰ ਮੇਰੇ ਸਾਹਮਣਿਓਂ ਮੁੜ ਪਿਆ ਤੇ ਓਧਰ ਜੀਪ ਵਲ ਕੁੱਦਿਆ। ਜੀਪ ਵਿਚ ਬੈਠੇ ਲੋਕਾਂ ਨੇ ਹਵਾ ਵਿਚ ਗੋਲੀ ਚਲਾਈ ਤੇ ਉਹਨੂੰ ਡਰਾ ਕੇ ਭਜਾ ਦਿਤਾ। ਮੈਂ ਜਿਥੇ ਸਾਂ ਓਥੇ ਹੀ ਢਹਿ ਪਿਆ, ਤੇ ਕਾਫ਼ੀ ਚਿਰ ਬਾਅਦ ਕੰਬਦਾ ਢਹਿੰਦਾ ਮਸਾਂ ਜੀਪ ਕੋਲ ਪੁੱਜਾ। ਹੁਣ ਜਦੋਂ ਵੀ ਮੈਂ ਇਹ ਘਟਨਾ ਯਾਦ ਕਰਦਾ ਹਾਂ, ਮੇਰੇ ਲੂੰ-ਕੰਡੇ ਖੜੇ ਹੋ ਜਾਂਦੇ ਹਨ। ਸ਼ਾਇਦ ਬੱਬਰ ਸ਼ੇਰ ਨੇ ਮੈਨੂੰ ਇਸ ਲਈ ਛਡ ਦਿਤਾ ਕਿ ਮੈਂ ਇਹ ਕਹਾਣੀ ਸੁਣਾਉਣ ਲਈ ਜਿਊਂਦਾ

ਬੱਚ ਜਾਵਾਂ ।

ਬੱਬਰ ਸ਼ੇਰ ਆਮ ਤੌਰ ਉਤੇ ਦੋ ਜਾਂ ਤਿੰਨ ਬੱਬਰ ਸ਼ੇਰਨੀਆਂ ਦੇ ਨਾਲ ਫਿਰਦਾ ਹੈ । ਬੱਬਰ ਸ਼ੇਰਨੀ ਆਪਣੀ ਕੁੱਖ ਵਿਚ 92 ਤੋਂ 113 ਦਿਨਾਂ ਤਕ ਆਪਣੇ ਬੱਚੇ ਰਖਦੀ ਹੈ । ਇਕ ਵੇਲੇ ਤਿੰਨ ਤੋਂ ਚਾਰ ਤੇ ਕਈ ਵਾਰ ਛੇ ਬੱਚੇ ਵੀ ਬੱਬਰ ਸ਼ੇਰਨੀ ਦੇ ਪੈਦਾ ਹੁੰਦੇ ਹਨ । ਬੱਬਰ ਸ਼ੇਰ 25 ਤੋਂ 30 ਵਰ੍ਹੇ ਤਕ ਦੀ ਉਮਰ ਭੋਗਦਾ ਹੈ । ਆਮ ਤੌਰ ਉਤੇ ਇਹ ਮੰਨਿਆ ਜਾਂਦਾ ਹੈ ਕਿ ਬੱਬਰ ਸ਼ੇਰ ਤੇ ਸ਼ੇਰ ਇਕੋ ਜੰਗਲ ਵਿਚ ਇਕੱਠੇ ਨਹੀਂ ਵਸ ਸਕਦੇ, ਤੇ ਜੇ ਬੱਬਰ ਸ਼ੇਰ ਨੂੰ ਸ਼ੇਰ ਵਾਲੇ ਜੰਗਲ ਵਿਚ ਛਡ ਦਿਤਾ ਜਾਏ ਤਾਂ ਉਹ ਆਪਸ ਵਿਚ ਲੜ ਕੇ ਇਕ ਦੂਜੇ ਦਾ ਨਾਸ ਕਰ ਦਿੰਦੇ ਹਨ । ਪਰ ਇਹ ਸੱਚ ਨਹੀਂ । ਸ਼ੇਰ ਕਦੀ ਵੀ ਕਿਸੇ ਨਾਲ ਝਗੜਦਾ ਨਹੀਂ । ਇਕ ਵਾਰ ਅਲਵਰ ਦੇ ਮਹਾਰਾਜੇ ਨੇ ਬੱਬਰ ਸ਼ੇਰਾਂ ਤੇ ਸ਼ੇਰਾਂ ਦੇ ਚਾਰ ਮੁਕਾਬਲੇ ਕਰਾਏ ਸਨ । ਸ਼ੇਰਾਂ ਨੇ ਲੜਨੋਂ ਇਨਕਾਰ ਕਰ ਦਿਤਾ ਸੀ । ਜਦੋਂ ਉਨ੍ਹਾਂ ਨੂੰ ਜ਼ਬਰਦਸਤੀ ਲੜਨ ਲਈ ਮਜਬੂਰ ਕੀਤਾ ਗਿਆ ਤਾਂ ਉਹ ਦੁਮ ਦਬਾ ਕੇ ਨੱਸ ਗਏ ਸਨ ।

ਭਾਰਤ ਵਿਚ ਬੱਬਰ ਸ਼ੇਰਾਂ ਦੇ ਮੁੜ ਵਸੇਬੇ ਲਈ ਬੜੇ ਜਤਨ ਕੀਤੇ ਗਏ ਹਨ । ਬਾਹਰੋਂ ਲਿਆ ਕੇ ਬੱਬਰ ਸ਼ੇਰ ਖੁਲ੍ਹੀਆਂ ਰੱਖਾਂ ਵਿਚ ਛਡੇ ਗਏ ਹਨ । ਸਾਡੇ ਰੱਖਾਂ ਵਾਲੇ ਇਲਾਕੇ ਨਾ ਤਾਂ ਇੰਨੇ ਵੱਡੇ ਹਨ ਤੇ ਨਾ ਹੀ ਉਨ੍ਹਾਂ ਵਿਚ ਏਨੇ ਜੰਗਲੀ ਜਾਨਵਰ ਹਨ ਕਿ ਓਥੇ ਬੱਬਰ ਸ਼ੇਰ ਰਹਿ ਸਕਣ । ਬੱਬਰ ਸ਼ੇਰ ਰੱਖਾਂ ਵਿਚ ਨਹੀਂ ਰਹਿ ਸਕਦੇ, ਬੜੀ ਵਾਰ ਉਹ ਇਨ੍ਹਾਂ ਦੀਆਂ ਹੱਦਾਂ ਤੋਂ ਬਾਹਰ ਨਿਕਲ ਕੇ ਡੰਗਰਾਂ ਤੇ ਮਨੁੱਖਾਂ ਉਤੇ ਹਮਲਾ ਕਰ ਦੇਂਦੇ ਹਨ ।

ਇਕ ਵਾਰ ਗਵਾਲੀਅਰ ਦੇ ਮਹਾਰਾਜ ਸਿੰਧੀਆ ਨੇ ਐਬੇਸੀਨੀਆ ਤੋਂ ਬੱਬਰ ਸ਼ੇਰਾਂ ਦੇ ਬੱਚੇ ਲਿਆਂਦੇ, ਤੇ ਕੁਝ ਚਿਰ ਆਪਣੇ ਕੋਲ ਰੱਖ ਕੇ ਫਿਰ ਉਨ੍ਹਾਂ ਨੂੰ ਗਵਾਲੀਅਰ ਤੇ ਸ਼ਿਵਪੁਰੀ ਦੇ ਵਿਚਾਲੇ ਮੋਹਨਾ ਦੇ ਜੰਗਲ ਵਿਚ ਛੱਡ ਦਿਤਾ । ਕੁਝ ਚਿਰ ਇਹ ਬੱਬਰ ਸ਼ੇਰ ਜੰਗਲ ਵਿਚਲੇ ਜਾਨਵਰਾਂ ਉਤੇ ਗੁਜ਼ਾਰਾ ਕਰਦੇ ਰਹੇ, ਪਰ ਫੇਰ ਜਲਦੀ ਹੀ ਉਨ੍ਹਾਂ ਡੰਗਰ ਚੁਕਣੇ ਸ਼ੁਰੂ ਕਰ ਦਿਤੇ ਤੇ ਫੇਰ ਮਨੁੱਖਾਂ ਨੂੰ ਵੀ ਮੂੰਹ ਪਾਉਣ ਲਗ ਪਏ । ਉਨ੍ਹਾਂ ਨੂੰ ਫੜਿਆ ਗਿਆ ਤੇ ਸ਼ਿਓਪੁਰ ਦੇ ਇਕੱਲੇ ਕਾਰੇ ਜੰਗਲ ਵਿਚ ਛੱਡ ਦਿਤਾ ਗਿਆ । ਓਥੇ ਉਹ ਕੁਝ ਦੇਰ ਰਹੇ, ਪਰ ਫੇਰ ਉਨ੍ਹਾਂ ਵਿਚੋਂ ਕੁਝ ਬੰਦੇ-ਖਾਣੇ ਹੋ ਗਏ ਤੇ ਉਨ੍ਹਾਂ ਨੂੰ ਮਾਰਨਾ ਪਿਆ ।



ਬੱਬਰ ਸ਼ੇਰ ਨੂੰ ਨਵੇਂ ਆਲੇ ਦੁਆਲੇ ਮੁਤਾਬਕ ਆਪਣੇ ਆਪ ਨੂੰ ਢਾਲਣ ਵਿਚ ਬੜੀ ਮੁਸ਼ਕਲ ਆਉਂਦੀ ਹੈ।

16 ਪਿਛੇ ਜਿਹੇ ਜੂਨਾਗੜ੍ਹ ਤੋਂ ਦੋ ਬੱਬਰ ਸ਼ੇਰਨੀਆਂ ਤੇ ਇਕ ਬੱਬਰ ਸ਼ੇਰ ਲਿਆ ਕੇ ਉੱਤਰ ਪ੍ਰਦੇਸ਼ ਦੀ ਚੰਦਰ ਪ੍ਰਭਾ ਨਦੀ ਦੇ ਕੰਢੇ ਚਕੀਆ ਜੰਗਲ ਵਿਚ ਛਡੇ ਗਏ ਸਨ। ਇਨ੍ਹਾਂ ਬਾਰੇ ਵੀ ਆਮ ਤੌਖਲਾ ਇਹੀ ਹੈ ਕਿ ਇਹ ਵੀ ਜੰਗਲ ਛੱਡ ਕੇ ਮਨੁੱਖਾਂ ਦਾ ਸ਼ਿਕਾਰ ਕਰਨ ਲਗ ਪੈਣਗੇ ਤੇ ਇਸ ਕਰ ਕੇ ਇਨ੍ਹਾਂ ਨੂੰ ਵੀ ਸ਼ਾਇਦ ਗੋਲੀ ਹੀ ਮਾਰਨੀ ਪਏਗੀ।

# 3. ਤੇਂਦੂਆ

ਤੇਂਦੂਆ ਬਿੱਲੀ ਪਰਵਾਰ ਦਾ ਸਭ ਤੋਂ ਸਿਆਣਾ, ਸਭ ਤੋਂ ਚਲਾਕ ਤੇ ਸਭ ਤੋਂ ਵਧ ਧੋਖੇਬਾਜ਼ ਜੀਵ ਹੈ। ਬੁੰਧੇਲਖੰਡ ਦੇ ਇਲਾਕੇ ਵਿਚ ਵੀ ਇਹਨੂੰ ਤੇਂਦੂਆ ਕਿਹਾ ਜਾਂਦਾ ਹੈ। ਇਹਦੇ ਪਿੰਡੇ ਉਤਲੇ ਟਿੱਕੇ ਕੁਝ ਫੁੱਲਾਂ ਵਰਗੇ ਹੁੰਦੇ ਹਨ। ਇਹਨੂੰ ਗੁਲਦਾਰ (ਫੁੱਲਾਂ ਵਾਲਾ) ਜਾਂ ਗੁਲਬਾਘਾ (ਫੁੱਲਾਂ ਵਾਲਾ ਸ਼ੇਰ) ਵੀ ਆਖਿਆ ਜਾਂਦਾ ਹੈ।

ਇਹ ਸਭਨਾਂ ਦੇਸਾਂ ਵਿਚ ਹੁੰਦਾ ਹੈ। ਅਫ਼ਰੀਕਾ ਵਿਚ ਸ਼ੇਰ ਕੋਈ ਨਹੀਂ ਹੁੰਦਾ, ਪਰ ਤੇਂਦੂਏ ਬਹੁਤ ਹੁੰਦੇ ਹਨ। ਇਹਦਾ ਚਚੇਰਾ-ਭਰਾ, ਜੰਗਲੀ ਬਿੱਲਾ, ਅਮਰੀਕਾ ਦੇ ਹਰ ਹਿੱਸੇ ਵਿਚ ਮਿਲਦਾ ਹੈ। ਇਹ ਸਾਇਬੇਰੀਆ ਦੇ ਉੱਤਰੀ ਇਲਾਕਿਆਂ ਦੇ ਛੁੱਟ ਏਸ਼ੀਆ ਵਿਚ ਵੀ ਸਭਨੀਂ ਥਾਈਂ ਮਿਲਦਾ ਹੈ। ਅੰਡੇਮਾਨ, ਜਾਪਾਨ, ਆਸਟਰੇਲੀਆ, ਨਿਊਜ਼ੀਲੈਂਡ, ਮੈਡਗਾਸਕਰ ਤੇ ਅਫ਼ਰੀਕਾ ਦਾ ਸਹਿਰਾ – ਇਹ ਹੀ ਉਹ ਇਲਾਕੇ ਹਨ ਜਿਥੇ ਇਹ ਨਹੀਂ ਹੁੰਦਾ। ਹਿੰਦੁਸਤਾਨ ਵਿਚ ਇਹ ਬਹੁਤ ਥਾਈਂ ਹੁੰਦਾ ਹੈ। ਹਿਮਾਲੀਆ ਵਿਚ ਇਹ 2000-2800 ਮੀਟਰ ਦੇ ਉਚਾਈ ਵਾਲੇ ਇਲਾਕੇ ਵਿਚ ਲੱਭਦਾ ਹੈ। ਜਿਥੇ ਵੀ ਇਹ ਹੋਵੇ, ਉਥੇ ਇਹ ਆਪਣੇ ਲਈ ਸਭ ਤੋਂ ਉੱਚਾ ਥਾਂ ਚੁਣਦਾ ਹੈ।

ਇਹਦਾ ਪਿੰਡਾ ਸੁਨਹਿਰੀ-ਨਸਵਾਰੀ ਰੰਗ ਦਾ ਹੁੰਦਾ ਹੈ। ਢਿੱਡ ਦੇ ਥੱਲੇ ਇਹਦੀ ਚਮੜੀ ਚਿੱਟੀ ਹੁੰਦੀ ਹੈ, ਪਰ ਬਾਕੀ ਦੇ ਸਾਰੇ ਪਿੰਡੇ ਉਤੇ ਕਾਲੇ ਫੁੱਲਦਾਰ ਟਿੱਕੇ ਹੁੰਦੇ ਹਨ। ਪੰਜਿਆਂ, ਗਰਦਨ, ਸਿਰ, ਪੂਛਲ, ਤੇ ਮਿਅਦੇ ਉਤਲੇ ਟਿੱਕਿਆਂ ਦਾ ਰੰਗ ਵਧ ਕਾਲਾ ਹੁੰਦਾ ਹੈ। ਆਸਾਮ ਤੇ ਕੇਰਲਾ, ਜਿਥੋਂ ਦੀ ਔਸਤ ਬਰਸਾਤ 280 ਸੈਂਟੀਮੀਟਰ ਤੋਂ ਵਧ ਹੈ, ਉਥੇ ਇਹ ਬਿਲਕੁਲ ਕਾਲਾ ਹੁੰਦਾ ਹੈ। ਪਰ ਜੇ ਤੁਸੀਂ ਨੇੜਿਓਂ ਜਾ ਕੇ ਬੜੇ ਧਿਆਨ ਨਾਲ ਵੇਖੋ ਤਾਂ ਤੁਸੀਂ ਇਹਦੀ ਕਾਲੀ ਪੋਸਤੀਨ ਦੇ ਥੱਲੇ ਫੁੱਲਦਾਰ ਡੱਬੇ ਵੇਖ ਸਕਦੇ ਹੋ।



ਇਹਦਾ ਰੰਗ ਤੇ ਟਿੱਕੇ ਇਹਨੂੰ ਲੁਕਾਉਣ ਵਿਚ ਬੜੇ ਸਹਾਈ ਹੁੰਦੇ ਹਨ। ਇਹਦਾ ਸੁਨਹਿਰੀ-ਨਸਵਾਰੀ ਪਿੰਡਾਂ ਤੇ ਕਾਲੇ ਟਿੱਕੇ ਸੂਰਜ ਦੇ ਚਾਨਣ ਵਿਚ ਜੰਗਲ ਦੀ ਚਿਤਕਬਰੀ ਧੁਪ ਛਾਂ ਵਿਚ ਰਲਮਿਲ ਜਾਂਦੇ ਹਨ ਤੇ ਇਸ ਤਰ੍ਹਾਂ ਬੈਠਾ ਹੋਇਆ ਤੇਂਦੂਆ ਲਭਣਾ ਬੜਾ ਮੁਸ਼ਕਲ ਹੋ ਜਾਂਦਾ ਹੈ। ਇਹ ਏਨਾ ਸੁਹਣਾ ਹੁੰਦਾ ਹੈ ਕਿ ਬਦੋਬਦੀ ਇਹਦੀ ਜੱਤ ਉਤੇ ਹੱਥ ਫੇਰਨ ਨੂੰ ਜੀਅ ਕਰਦਾ ਹੈ।

ਤੇਂਦੂਆ ਪਾਲਤੂ ਬਿੱਲੀ ਨਾਲ ਬਹੁਤ ਰਲਦਾ ਹੈ। ਉਹਦੇ ਵਰਗਾ ਹੀ ਛੁਹਲਾ ਸਰੀਰ, ਚੁਪੀਤਾ ਕਦਮ, ਤਿੱਖੇ ਕੰਨ ਤੇ ਖੁਰਦਰੀ ਜੀਭ। ਜਦੋਂ ਇਹ ਦੌੜ ਪਏ, ਤਾਂ ਇਹ ਬਿੱਲੀ ਪਰਵਾਰ ਦੇ ਹੋਰ ਸਭਨਾਂ ਜੀਵਾਂ ਨਾਲੋਂ ਬਹੁਤ ਅੱਗੇ ਹੁੰਦਾ ਹੈ। ਇਹਦਾ ਕੱਦ 80 ਸੈਂਟੀਮੀਟਰ ਤਕ, ਤੇ ਲੰਬਾਈ

ਕਾਲਾ ਗੁਲਦਾਰ




**ਤੇਂਦੂਏ ਦੇ ਡੱਬ**

1 ਤੇ 2, ਪੇਟ ਉਤੇ (ਥਲੜੇ-ਦਾਅ), 3, ਪਿੱਠ ਉਤੇ, 4, ਗਰਦਨ ਉਤੇ (ਪਾਸੇ ਦਾਅ), 5, ਸਿਰ ਦੀ ਚੋਟੀ ਉਤੇ, 6, ਗਰਦਨ ਦੇ ਪਿੱਠ ਵਾਲੇ ਪਾਸੇ, 7 ਪਿੱਠ ਦੇ ਉਤਲੇ ਹਿੱਸੇ ਦੇ ਅੱਧ ਵਿਕਕਾਰ 8, ਪੂਛਲ ਦੇ ਅਖ਼ੀਰਲੇ ਸਿਰੇ ਉਤੇ, 9 ਤੇ 10, ਮੋਢਿਆਂ ਕੋਲ ਰੀੜ੍ਹ ਦੀ ਹੱਡੀ ਦੇ ਐਨ ਥੱਲੇ, 11, ਪਸਲੀਆਂ ਉਤੇ, 12, ਪੇਟ ਦੇ ਪਾਸੇ-ਦਾਅ, 13, ਮੋਢੇ ਉਤੇ ।

ਨੋਟ — ਜਿਊਂਦੇ ਆਕਾਰ ਦਾ ਪੈਮਾਨਾ 0-4 ਸੈਂਟੀਮੀਟਰ



ਨਾਸਾਂ ਦੇ ਸਿਰੇ ਤੋਂ ਲੈ ਕੇ ਪੂਛਲ ਦੇ ਅਖ਼ੀਰ ਤਕ ਢਾਈ ਮੀਟਰ ਹੁੰਦੀ ਹੈ। ਇਹਦੀ ਪੂਛਲ ਹੀ ਆਪਣੇ ਆਪ ਵਿਚ 75 ਸੈਂਟੀਮੀਟਰ ਹੁੰਦੀ ਹੈ। ਇਹਦਾ ਭਾਰ 91 ਕਿਲੋਗ੍ਰਾਮ ਤਕ ਹੋ ਸਕਦਾ ਹੈ। ਤੇਂਦੂਆ ਜਾਤੀ ਦੀ ਮਦੀਨ ਛੋਟੀ ਅਤੇ ਹੌਲੀ ਹੁੰਦੀ ਹੈ।

ਮਾਂ-ਤੇਂਦੂਆ ਇਕ ਵੇਲੇ ਤਿੰਨ ਜਾਂ ਚਾਰ ਬੱਚੇ ਦੇਂਦੀ ਹੈ। ਚਿੜੀਆ-ਘਰਾਂ ਵਿਚ ਵੇਖਿਆ ਗਿਆ ਹੈ ਕਿ ਉਹ ਤਿੰਨ ਮਹੀਨੇ ਤਕ ਇਨ੍ਹਾਂ ਨੂੰ ਆਪਣੀ ਕੁੱਖ ਵਿਚ ਰਖਦੀ ਹੈ। ਜੰਮਣ ਵੇਲੇ ਇਨ੍ਹਾਂ ਬੱਚਿਆਂ ਦੀਆਂ ਅੱਖਾਂ ਬੰਦ ਹੁੰਦੀਆਂ ਹਨ, ਤੇ 20 ਦਿਨਾਂ ਤਕ ਬੰਦ ਹੀ ਰਹਿੰਦੀਆਂ ਹਨ। ਕਈ ਵਾਰ ਬਾਪ-ਤੇਂਦੂਆਂ ਉਨ੍ਹਾਂ ਦੇ ਪਾਲਣ ਪੋਸਣ ਵਿਚ ਮਦਦ ਕਰਦਾ ਹੈ। ਮਾਂ ਬੱਚਿਆਂ ਨੂੰ ਕਿਸੇ ਇਕਲਵਾਂਝੀ, ਚੁੱਪ ਥਾਂ ਵਿਚ ਰਖਦੀ ਹੈ, ਤੇ ਕਿਸੇ ਨੂੰ ਨੇੜੇ ਨਹੀਂ



ਗੁੱਸੇ
ਵਿਚ

ਲਗਣ ਦੇਂਦੀ। ਮਾਂ-ਤੇਂਦੂਆਂ ਆਪਣੇ ਬੱਚਿਆਂ ਨੂੰ ਗਲਮੇ ਤੋਂ ਫੜ ਕੇ ਏਧਰ ਉਧਰ ਲਿਜਾਂਦੀ ਹੈ।

ਤੇਂਦੂਏ ਦੇ ਪੰਜੇ ਗਦੇਲੇ ਹੁੰਦੇ ਹਨ। ਅਗਲੇ ਪੰਜਿਆਂ ਦੀਆਂ ਪੰਜ ਨਹੁੰਦਰਾਂ ਤੇ ਪਿਛਲੇ ਦੀਆਂ ਚਾਰ ਹੁੰਦੀਆਂ ਹਨ। ਜਦੋਂ ਇਹ ਤੁਰ ਰਿਹਾ ਹੁੰਦਾ ਹੈ ਤਾਂ ਇਹਦੀਆਂ ਨਹੁੰਦਰਾਂ ਪੰਜੇ ਦੀ ਗੱਦੀ ਦੇ ਅੰਦਰ ਹੁੰਦੀਆਂ ਹਨ। ਇਹ ਅਠਾਰਾਂ ਨਹੁੰਦਰਾਂ 18 ਤਿੱਖੀਆਂ ਛੁਰੀਆਂ ਵਰਗੀਆਂ ਹੁੰਦੀਆਂ ਹਨ। ਇਨ੍ਹਾਂ ਦੀ ਪਕੜ ਵਿਚ ਆਇਆ ਜਾਨਵਰ ਬਚ ਕੇ ਨਹੀਂ ਜਾ ਸਕਦਾ। ਤੇਂਦੂਆਂ ਆਪਣੀਆਂ ਨਹੁੰਦਰਾਂ ਦਰਖਤਾਂ ਦੇ ਤਣੇ ਨਾਲ ਘਸਾ ਕੇ ਤੇਜ਼ ਕਰਦਾ ਹੈ ਉਹਦੀਆਂ ਅੱਖਾਂ ਦੀਆਂ ਹਰੀਆਂ-ਪੀਲੀਆਂ ਪੁਤਲੀਆ ਗੋਲ ਹੁੰਦੀਆਂ ਹਨ, ਪਾਲਤੂ ਬਿੱਲੀ ਵਾਂਗ ਖੜੇ ਦਾਅ ਨਹੀਂ ਹੁੰਦੀਆਂ। ਟਾਰਚ ਦੀ ਰੋਸ਼ਨੀ ਵਿਚ ਇਹਦੀਆਂ ਅੱਖਾਂ ਜਗਦੇ ਅੰਗਿਆਰਾਂ ਵਾਂਗ ਜਾਪਦੀਆਂ ਹਨ। ਇਹ ਤੇਜ਼ ਰੋਸ਼ਨੀ ਤੋਂ ਡਰਦਾ ਹੈ, ਤੇ ਜਦੋਂ ਕਾਫ਼ੀ ਹਨੇਰਾ ਹੋ ਜਾਂਦਾ ਹੈ। ਓਦੋਂ ਇਹ ਸ਼ਿਕਾਰ ਲਈ ਚੜ੍ਹਦਾ ਹੈ। ਇਹਦਾ ਸ਼ਿਕਾਰ ਕਰਨ ਦਾ ਵੇਲਾ ਸ਼ੇਰ ਨਾਲੋਂ ਘੰਟਾ ਕੁ ਪਹਿਲਾਂ ਹੁੰਦਾ ਹੈ। ਬੱਬਰ ਸ਼ੇਰ ਤੇ ਸ਼ੇਰ ਵਾਂਗ ਇਹ ਗਰਜਦਾ ਨਹੀਂ, ਸਿਰਫ਼ ਘੁਰ ਘੁਰ ਕਰਦਾ ਹੈ। ਇਹਦੀ ਘੁਰ ਘੁਰ ਸ਼ਤੀਰੀ ਉਤੇ ਆਰੇ ਚਲਣ ਦੀ ਵਾਜ ਨਾਲ ਰਲਦੀ ਹੈ। ਇਹਦੀ ਮਦੀਨ ਭੋਗ ਵੇਲੇ ਵੀ ਇਹੋ ਜਿਹੀ ਵਾਜ ਕੱਢਦੀ ਹੈ। ਇਹ ਆਪਣਾ ਗੁੱਸਾ ਨਿੱਛ ਮਾਰ ਕੇ ਜ਼ਾਹਿਰ ਕਰਦਾ ਹੈ। ਜਦੋਂ ਮਾਂ-ਤੇਂਦੂਆਂ ਆਪਣੇ ਬਾਲਾਂ ਨੂੰ ਝਿੜਕਦੀ ਹੈ ਤਾਂ ਉਹ ਸੱਪ ਵਰਗੀ ਹਿੱਸ-ਹਿੱਸ ਦੀ ਵਾਜ ਕਢਦੀ ਹੈ।

ਇਹ ਦਰੱਖ਼ਤ ਤੇ ਛੱਤਾਂ ਉਤੇ ਬਿੱਲੀ ਵਰਗੇ ਫੁਰਤੀਲੇਪਨ ਨਾਲ ਹੀ ਚੜ੍ਹ ਸਕਦਾ ਹੈ। ਇਹ ਆਪਣੇ ਮਾਰੇ ਹੋਏ ਸ਼ਿਕਾਰ ਨੂੰ ਆਮ ਤੌਰ ਉਤੇ ਦਰੱਖ਼ਤਾਂ ਦੀਆਂ ਟਹਿਣੀਆਂ ਵਿਚ ਲੁਕਾ ਰਖਦਾ ਹੈ। ਇਹ ਪਾਣੀ ਤੋਂ ਡਰਦਾ ਹੈ, ਇਹ ਇਕ ਤੁਬਕੇ ਤੋਂ ਵੀ ਡੂਹਿ ਜਾਂਦਾ ਹੈ। ਸ਼ੇਰ ਵਾਂਗ ਇਹਦੀ ਸੁਣਨ-ਸ਼ਕਤੀ ਬਹੁਤ ਤਿੱਖੀ ਹੁੰਦੀ ਹੈ, ਫੇਰ ਨਜ਼ਰ ਤੇ ਸਭ ਤੋਂ ਅਖ਼ੀਰ ਸੁੰਘਣ-ਸ਼ਕਤੀ। ਲੋੜ ਪੈਣ ਉਤੇ ਇਹ ਆਪਣੇ ਸਰੀਰ ਨੂੰ ਬਹੁਤ ਹੀ ਸੁੰਗੇੜ ਸਕਦਾ ਹੈ, ਤੇ ਬੜੀ ਛੋਟੀ ਥਾਂ ਵਿਚ ਆਪਣੇ ਆਪ ਨੂੰ ਲੁਕਾ ਸਕਦਾ ਹੈ। ਦਿੱਲੀ ਦੇ ਚਿੜੀਆ-ਘਰ ਵਿਚ ਇਕ ਕਾਲਾ ਤੇਂਦੂਆ, ਭੋਲਾ, ਆਪਣੇ ਪਿੰਜਰੇ ਵਿਚੋਂ ਆਪਣੇ ਆਪ ਨੂੰ ਸੁਕੇੜ ਕੇ ਬਾਹਰ ਨਠ ਗਿਆ। ਇਸ ਪਿੰਜਰੇ ਦੀਆਂ ਸੀਖਾਂ ਵਿਚਲੀ ਵਿੱਥ



ਕਾਲਾ ਗੁਲਦਾਰ ਬੋਲਾ



ਸੀਖਾਂ ਵਿਚਲੀ 15 ਸੈਂ. ਮੀ. ਵਿੱਥ ਵਿਚੋਂ ਭੋਲਾ ਦੌੜ ਗਿਆ ਸੀ

ਸਿਰਫ਼ 15 ਸੈਂਟੀਮੀਟਰ ਸੀ ।

ਇਹ ਹਰ ਤਰ੍ਹਾਂ ਦੇ ਜਾਨਵਰ ਖਾ ਲੈਂਦਾ ਹੈ, ਪਰ ਕੁੱਤੇ ਦਾ ਮਾਸ ਇਹਨੂੰ ਖ਼ਾਸ ਤੌਰ ਉਤੇ ਪਸੰਦ ਹੈ । ਕਈ ਵਾਰੀ ਇਹ ਏਨੀ ਚਲਾਕੀ ਵਰਤਦਾ ਹੈ ਕਿ ਸੁੱਤੇ ਹੋਏ ਬੰਦੇ ਦੀ ਮੰਜੀ ਥਲਿਓਂ ਵੀ ਕੁੱਤੇ ਨੂੰ ਖਿਸਕਾ ਲਿਜਾਂਦਾ ਹੈ । ਸ਼ੇਰ ਨੇ ਆਪਣੇ ਲਈ ਮਾਰ ਕੇ ਜੋ ਲੁਕਾਇਆ ਹੁੰਦਾ ਹੈ, ਇਹ ਕਈ ਵਾਰੀ ਉਹ ਵੀ ਖਾ ਲੈਂਦਾ ਹੈ, ਪਰ ਇਹਦੀਆਂ ਖਾਣ ਦੀਆਂ ਆਦਤਾਂ ਸ਼ੇਰ ਵਾਂਗ ਸੁਥਰੀਆਂ ਨਹੀਂ । ਖਾਧੀ ਪਈ ਲੋਥ ਤੋਂ ਝਟ ਪਤਾ ਲਾਇਆ ਜਾ ਸਕਦਾ ਹੈ ਕਿ ਇਹ ਸ਼ੇਰ ਨੇ ਖਾਧੀ ਹੈ ਜਾਂ ਤੇਂਦੂਏ ਨੇ । ਸ਼ੇਰ ਵਾਂਗ ਤੇਂਦੂਏ ਦੀ ਜੀਭ ਵੀ ਉਪਰਲੇ ਪਾਸਿਓਂ ਰੇਗਮਾਰ ਵਾਂਗ ਖੁਰਧਰੀ ਹੁੰਦੀ ਹੈ, ਤੇ ਥਲੜੇ ਪਾਸਿਓਂ ਮੱਖਣ ਵਾਂਗ ਮੁਲਾਇਮ ।

ਤੇਂਦੂਆ ਆਪਣੇ ਸ਼ਿਕਾਰ ਉਤੇ ਝਪਟ ਕੇ ਨਹੀਂ ਪੈਂਦਾ, ਸਗੋਂ ਉਹਦੇ ਉਤੇ ਬਿਜਲੀ ਵਾਂਗ ਆਣ ਢਹਿੰਦਾ ਹੈ । ਇਹਦੀ ਚਲਾਕੀ ਦਾ ਕੋਈ ਅੰਤ ਨਹੀਂ । ਇਸ ਲਈ ਬੰਦੇ-ਖਾਣੇ ਤੇਂਦੂਏ ਨੂੰ ਫੜਨਾ ਬਹੁਤ ਹੀ ਮੁਸ਼ਕਲ ਹੁੰਦਾ ਹੈ ।

ਰੁਦਰਪਰਿਆਗ (ਗੜ੍ਹਵਾਲ) ਦਾ ਇਕ ਬੰਦੇ-ਖਾਣਾ ਤੇਂਦੂਆ, ਜਿਸ ਨੇ 125 ਜਣੇ ਖਾਧੇ ਸਨ, 8 ਵਰ੍ਹੇ ਲਗਾਤਾਰ ਸ਼ਿਕਾਰੀਆਂ ਤੋਂ ਬੱਚ ਨਿਕਲਦਾ ਰਿਹਾ । ਪ੍ਰਸਿੱਧ ਸ਼ਿਕਾਰੀ, ਜਿਮ ਕਾਰਬੈਟ, ਮਹੀਨਿਆਂ ਬੱਧੀ ਖੋਜ ਕਰਨ ਪਿਛੋਂ ਮਸਾਂ ਕਿਤੇ ਉਹਨੂੰ ਮਾਰ ਸਕਿਆ ਸੀ ।

ਮਚਾਨ ਉਤੇ ਬੈਠੇ ਆਦਮੀ ਨੂੰ ਸ਼ੇਰ ਤੋਂ ਖ਼ਤਰਾ ਨਹੀਂ, ਪਰ ਤੇਂਦੂਏ ਤੋਂ ਬੜਾ ਖ਼ਤਰਾ ਹੈ । ਇਹ ਹਾਥੀ ਤੋਂ ਵੀ ਨਹੀਂ ਡਰਦਾ, ਸਗੋਂ ਸਰਕੜੇ ਆਦਿ ਵਿਚ ਲੁਕ ਜਾਂਦਾ ਹੈ, ਤੇ ਮੌਕਾ ਪਾਂਦਿਆਂ ਉਸ ਉਤੇ ਵਾਰ ਕਰ ਦੇਂਦਾ ਹੈ । ਜ਼ਖ਼ਮੀ ਤੇਂਦੂਆ ਤਾਂ ਚਲਦੀ ਫਿਰਦੀ ਮੌਤ ਹੈ । ਅਣਗਿਣਤ ਸ਼ਿਕਾਰੀਆਂ ਨੇ ਜ਼ਖ਼ਮੀ ਤੇਂਦੂਏ ਦਾ ਪਿੱਛਾ ਕਰਦਿਆਂ ਆਪਣੀਆਂ ਜਾਨਾਂ ਗੁਆਈਆਂ । ਜ਼ਖ਼ਮੀ ਸ਼ੇਰ ਨੂੰ ਲਭਣਾ, ਜ਼ਖ਼ਮੀ ਤੇਂਦੂਏ ਨੂੰ ਲਭਣ ਦੇ ਮੁਕਾਬਲੇ ਵਿਚ ਆਸਾਨ ਹੈ, ਪਰ ਜ਼ਖ਼ਮੀ ਤੇਂਦੂਆ ਜਿਹੜੇ ਘਾਓ ਆਪਣੇ ਪਿੱਛਾ ਕਰਨ ਵਾਲੇ ਨੂੰ ਲਾਂਦਾ ਹੈ, ਉਹ ਜ਼ਖ਼ਮੀ ਸ਼ੇਰ ਦੇ ਲਾਏ ਘਾਵਾਂ ਨਾਲੋਂ ਘੱਟ ਖ਼ਤਰਨਾਕ ਹੁੰਦੇ ਹਨ । ਜਿਨ੍ਹਾਂ ਲੋਕਾਂ ਉਤੇ ਤੇਂਦੂਏ ਨੇ ਵਾਰ ਕੀਤਾ ਹੋਵੇ, ਉਹ ਕਈ ਵਾਰ ਬੱਚ ਰਹਿੰਦੇ ਹਨ, ਪਰ ਸ਼ੇਰ ਨੇ ਜਿਸ ਉਤੇ ਵਾਰ ਕੀਤਾ ਹੋਵੇ, ਉਹਦੇ ਬਚਣ ਦੀ ਸੰਭਾਵਨਾ ਬਹੁਤ ਥੋੜੀ ਹੁੰਦੀ ਹੈ ।



ਮੁਕੰਦੀ ਲਾਲ, ਗੜ੍ਹਵਾਲ ਦਾ ਇਕ ਮਸ਼ਹੂਰ ਸ਼ਿਕਾਰੀ ਸੀ। ਜਦੋਂ ਉਹ ਬਾਰ੍ਹਵੇਂ ਤੇਂਦੂਏ ਦਾ ਪਿੱਛਾ ਕਰ ਰਿਹਾ ਸੀ, ਤਾਂ ਉਹ ਮਸਾਂ ਹੀ ਬਚਿਆ। ਇਹ ਤੇਂਦੂਆ ਟੇਹਰੀ ਦੀ ਗਲੀ ਵਿਚ ਆ ਗਿਆ ਤੇ ਉਹਨੇ ਇਕ ਖੋਤਾ ਮਾਰ ਦਿਤਾ। ਮੁਕੰਦੀ ਲਾਲ ਤੇਂਦੂਏ ਨੂੰ ਉਡੀਕਦਾ ਬੰਦੂਕ ਲਈ ਬੈਠਾ ਰਿਹਾ। ਸ਼ਾਮ ਨੂੰ ਜਦੋਂ ਤੇਂਦੂਆ ਖਾਣੇ ਲਈ ਪਰਤਿਆ ਤਾਂ ਮੁਕੰਦੀ ਲਾਲ ਨੇ ਗੋਲੀ ਚਲਾਈ, ਪਰ ਉਹ ਉਹਨੂੰ ਮਾਰ ਨਾ ਸਕਿਆ। ਤੇਂਦੂਆ ਜ਼ਖ਼ਮੀ ਹੋ ਕੇ ਦੌੜ ਗਿਆ। ਅਗਲੇ ਦਿਨ, ਮੁਕੰਦੀ ਲਾਲ ਨੇ ਪੁਰਾਣੇ ਮਹੱਲ ਦੇ ਬਾਗ਼ ਦੇ ਨੇੜੇ

ਉਹਦੀ ਖੋਜ ਲਾ ਲਈ। ਤੇਂਦੂਆ ਕੁਝ ਝਾੜੀਆਂ ਦੇ ਪਿਛੇ ਲੁਕਿਆ ਹੋਇਆ ਸੀ। ਮੁਕੰਦੀ ਲਾਲ ਨੇ ਉਹਦੇ ਉਤੇ ਪਥਰਾਓ ਕੀਤਾ ਤਾਂ ਜੋ ਉਹ ਬਾਹਰ ਨਿਕਲ ਆਏ। ਜਿਉਂ ਹੀ ਉਹ ਝਾੜੀਆਂ ਤੋਂ ਬਾਹਰ ਨਿਕਲਿਆ, ਮੁਕੰਦੀ ਲਾਲ ਨੇ ਗੋਲੀ ਦਾਗ਼ ਦਿਤੀ। ਐਤਕੀਂ ਫੇਰ ਉਹਦੀ ਗੋਲੀ ਨਿਸ਼ਾਨਿਉਂ ਖੁੰਝ ਗਈ। ਤੇਂਦੂਆ ਬਚ ਨਿਕਲਿਆ ਤੇ ਫੇਰਝਾੜੀਆਂ ਵਿਚ ਲੁਕ ਗਿਆ। ਹੁਣ ਜਿਹੜੀ ਭੀੜ ਇਕੱਠੀ ਹੋ ਗਈ ਸੀ, ਉਹਨੇ ਝਾੜੀਆਂ ਉਤੇ ਪੱਥਰ ਸੁਟਣੇ ਸ਼ੁਰੂ ਕੀਤੇ। ਜਦੋਂ ਇਕ ਵਾਰ ਫੇਰ ਉਹ ਬਾਹਰ ਨਿਕਲਿਆ ਤਾਂ ਮੁਕੰਦੀ ਲਾਲ ਨੇ ਫੇਰ ਗੋਲੀ ਦਾਗ਼ੀ, ਪਰ ਤੀਜੀ ਵਾਰ ਨਿਸ਼ਾਨਾ ਫੇਰ ਖੁੰਝ ਗਿਆ। ਇਸ ਵਾਰ ਤੇਂਦੂਆ ਮੁਕੰਦੀ ਲਾਲ ਉਤੇ ਝਪਟ ਪਿਆ, ਤੇ ਉਹਦੇ ਮੋਢੇ ਨੂੰ ਦਰੜ ਕੇ ਉਹ ਉਹਦੀਆਂ ਲੱਤਾਂ ਨੂੰ ਪਿਆ। ਮੁਕੰਦੀ ਲਾਲ ਦੇ ਹੱਥਾਂ ਵਿਚ ਹੁਣ ਖ਼ਾਲੀ ਬੰਦੂਕ ਹੀ ਸੀ। ਉਹਨੇ ਆਪਣੀ ਵਿਤੋਂ ਵਧ ਤੇਂਦੂਏ ਨਾਲ ਲੜਾਈ ਕੀਤੀ। ਅਖ਼ੀਰ ਉਹਨੇ ਆਪਣੀ ਬੰਦੂਕ ਦੇ ਬੱਟ ਨਾਲ ਉਹਦੇ ਸਿਰ ਉਤੇ ਏਨੀ ਜ਼ੋਰ ਦੀ ਸੱਟ ਮਾਰੀ ਕਿ ਬੱਟ ਤੇ ਤੇਂਦੂਏ ਦਾ ਸਿਰ ਦੋਵੇਂ ਟੁੱਟ ਗਏ। ਤੇਂਦੂਆ ਥਾਵੇਂ ਹੀ ਮਰ ਗਿਆ। ਤੇਂਦੂਏ ਤੇ ਆਦਮੀ ਦੀ ਇਹ ਲੜਾਈ ਛੱਤਾਂ ਉਤੇ ਚੜ੍ਹ ਕੇ ਲੋਕਾਂ ਨੇ ਵੇਖੀ। ਮੁਕੰਦੀ ਲਾਲ ਬੜੀ ਦੇਰ ਹਸਪਤਾਲ ਰਹਿਣ ਪਿਛੋਂ ਰਾਜ਼ੀ ਹੋਇਆ।

ਚਲਾਕੀ ਵਿਚ ਕੋਈ ਵੀ ਜਾਨਵਰ ਤੇਂਦੂਏ ਦਾ ਮੁਕਾਬਲਾ ਨਹੀਂ ਕਰ ਸਕਦਾ। ਸ਼ਿਕਾਰੀ ਦੇ ਆਉਣ ਦੇ ਮਾਮੂਲੀ ਜਿਹੇ ਸ਼ੱਕ ਉਤੇ ਹੀ ਜਿਵੇਂ ਕਿਸੇ ਜਾਦੂ ਨਾਲ ਉਹ ਹਰਨ ਹੋ ਜਾਂਦਾ ਹੈ। ਸਾਡੇ ਜੰਗਲਾਂ ਵਿਚ ਸ਼ੇਰਾਂ ਨਾਲੋਂ ਕਿਤੇ ਵਧ ਤੇਂਦੂਏ ਹਨ। ਇਹ ਸ਼ਿਕਾਰੀ ਕੋਲੋਂ ਸ਼ੇਰ ਨਾਲੋਂ ਕਿਤੇ ਵਧ ਆਸਾਨੀ ਨਾਲ ਖਿਸਕ ਜਾਂਦਾ ਹੈ। ਹਰ ਦੋ ਜਾਂ ਤਿੰਨ ਸ਼ੇਰਾਂ ਪਿਛੇ ਇਕ ਤੇਂਦੂਆ ਕਿਤੇ ਮਰਦਾ ਹੈ। ਇਹਦੀ ਚੜ੍ਹਾਈ ਬਾਰੇ ਕਈ ਕਹਾਣੀਆਂ ਦਸੀਆਂ ਜਾਂਦੀਆਂ ਹਨ। ਇਹਨੂੰ ਫਸਾਉਣ ਲਈ ਰਖਿਆ ਮਾਸ ਇਹ ਸ਼ਿਕਾਰੀ ਦੇ ਐਨ ਨੱਕ ਥਲਿਓਂ ਖਿਸਕਾ ਲਿਆਏਗਾ, ਤੇ ਸ਼ਿਕਾਰੀ ਨੂੰ ਪਤਾ ਹੀ ਨਹੀਂ ਲਗਣ ਦਏਗਾ, ਤੇ ਸ਼ਿਕਾਰੀ ਓਸੇ ਤਰ੍ਹਾਂ ਬੰਦੂਕ ਹੱਥ ਵਿਚ ਲਈ ਬੜੇ ਸਬਰ ਨਾਲ ਉਹਨੂੰ ਉਡੀਕਦਾ ਰਹੇਗਾ।

ਆਮ ਤੌਰ ਉਤੇ ਤੇਂਦੂਆ ਮਨੁੱਖ ਤੋਂ ਦੂਰ ਰਹਿੰਦਾ ਹੈ, ਪਰ ਕਈ ਵਾਰ ਇਹ ਜੰਗਲ ਵਿਚੋਂ ਆਰ ਪਾਰ ਲੰਘਦੀਆਂ ਸੜਕਾਂ ਦੇ ਐਨ ਵਿਚਾਲੇ ਬੈਠਾ

ਦਿਸਦਾ ਹੈ। 1967 ਵਿਚ ਕੇਰਲਾ ਦੀਆਂ ਜਦੋਂ ਆਮ ਚੋਣਾਂ ਹੋਈਆਂ, ਤਾਂ ਇਕ ਤੇਂਦੂਆ ਸਹਿਜ ਸੁਭਾ ਇਕ ਪੋਲਿੰਗ ਬੂਥ ਵਿਚ ਆ ਗਿਆ, ਜਿਵੇਂ ਕਿਤੇ ਉਹ ਵੋਟ ਪਾਣ ਆਇਆ ਹੋਵੇ। ਇਸ ਤਰ੍ਹਾਂ ਹੀ ਇਕ ਵਾਰ ਭੜੈਚ ਜੰਗਲ ਦੇ ਰੈੱਸਟ ਹਾਊਸ ਵਿਚ ਵੀ ਇਕ ਤੇਂਦੂਆ ਆ ਗਿਆ ਸੀ। ਇਕ ਜ਼ਖ਼ਮੀ ਤੇਂਦੂਏ ਨੇ ਬਰਸਾਤਾਂ ਦਾ ਸਾਰਾ ਮੌਸਮ ਰੈੱਸਟ ਹਾਊਸ ਦਾ ਇਕ ਖ਼ਾਲੀ ਕਮਰਾ ਮੱਲੀ ਰਖਿਆ। ਜਦੋਂ ਇਕ ਰਾਤ ਓਸ ਰੈੱਸਟ-ਹਾਊਸ ਵਿਚ ਕੋਈ ਮਹਿਮਾਨ ਰਹਿਣ ਆਇਆ ਤਾਂ ਕਿਤੇ ਜਾ ਕੇ ਉਸ ਤੇਂਦੂਏ ਨੂੰ ਦੂਜੇ ਦਿਨ ਓਥੋਂ ਕਢਿਆ ਗਿਆ। ਤੇਂਦੂਏ ਦੇ ਬੱਚਿਆਂ ਨੂੰ ਆਗਿਆਕਾਰ ਬਣਾ ਲੈਣਾ ਬੜਾ ਸੌਖਾ ਹੈ। ਪਰ ਇਹ ਹੈ ਸੱਚ ਮੁਚ ਦੀ ਸਿਰ-ਦਰਦ, ਕਿਉਂਕਿ ਇਹ ਇਕ ਵਰ੍ਹੇ ਤੋਂ ਵਧ ਮਨੁੱਖ ਕੋਲ ਰਹਿ ਨਹੀਂ ਸਕਦੇ।

ਸਾਡੇ ਦੇਸ਼ ਵਿਚ ਇਹਦੀਆਂ ਦੋ ਹੋਰ ਕਿਸਮਾਂ ਵੀ ਮਿਲਦੀਆਂ ਹਨ। ਇਕ ਹੈ ਬਰਫ਼ਾਨੀ ਤੇਂਦੂਆ, ਜਿਹੜਾ ਕਸ਼ਮੀਰ ਵਿਚ ਤੇ ਪੱਛਮੀ ਹਿਮਾਲੀਆ ਵਿਚ 3300 ਮੀਟਰ ਦੀ ਉਚਾਈ ਤਕ ਮਿਲਦਾ ਹੈ। ਮੈਦਾਨੀ ਕਿਸਮ ਨਾਲੋਂ ਇਹ ਬਰਫ਼ਾਨੀ ਕਿਸਮ ਛੋਟੀ ਹੁੰਦੀ ਹੈ, ਇਹਦੀ ਲੰਬਾਈ ਸਵਾ ਦੋ ਮੀਟਰ ਤੋਂ ਲੈ ਕੇ ਪੌਣੇ ਤਿੰਨ ਮੀਟਰ ਤਕ ਤੇ ਭਾਰ 33 ਤੋਂ







ਬਰਫ਼ਾਨੀ ਤੇਂਦੂਏ ਦਾ ਪਹਾੜੀ ਨਿਵਾਸ



ਬਰਫ਼ਾਨੀ ਗੁਲਦਾਰ

ਕਿਲੋ ਤਕ ਹੁੰਦਾ ਹੈ। ਇਹਦੀ ਪੂਛਲ ਮੀਟਰ ਤੋਂ ਵਧ ਲੰਬੀ ਹੁੰਦੀ ਹੈ। ਇਹ ਚਿੱਕੜ ਰੰਗਾ ਤੇ ਫਿੱਕੇ ਕਾਲੇ ਟਿੱਕਿਆਂ ਵਾਲਾ ਹੁੰਦਾ ਹੈ। ਇਹਦਾ ਰੰਗ ਬਰਫ਼ ਢੱਕੇ ਤੇ ਸੱਖਣੇ ਦੋਵਾਂ ਕਿਸਮ ਦੇ ਪਹਾੜਾਂ ਵਿਚ ਲੁਕਣ ਲਈ ਚੰਗਾ ਰਹਿੰਦਾ ਹੈ। ਇਹਨੂੰ ਲੋਹੇ ਦੇ ਸਪਰਿੰਗਾਂ ਵਾਲੇ ਪਿੰਜਰਿਆ ਵਿਚ ਫਾਹਿਆ ਜਾਂਦਾ ਹੈ। ਇਹਦੀ ਪੋਸਤੀਨ ਬਹੁਤ ਕੀਮਤੀ ਹੁੰਦੀ ਹੈ ਕਿਉਂਕਿ ਇਹਦੀ ਪਸ਼ਮ ਲੰਬੀ, ਮੁਲਾਇਮ ਤੇ ਰੇਸ਼ਮ-ਵੰਨੀ ਹੁੰਦੀ ਹੈ। ਇਹਦੀ ਦੂਜੀ ਕਿਸਮ ਬਦਲੀ ਤੇਂਦੂਏ ਦੀ ਹੈ। ਇਹ ਕਿਸਮ ਪੂਰਬੀ ਹਿਮਾਲੀਆ, ਆਸਾਮ, ਸਿਕਿਮ ਤੇ ਨੇਪਾਲ ਦੇ ਸੰਘਣੇ ਜੰਗਲਾਂ ਵਿਚ ਮਿਲਦੀ ਹੈ। ਇਹ ਆਮ ਤੌਰ ਉਤੇ ਦਰੱਖ਼ਤਾਂ ਉਤੇ ਰਹਿੰਦਾ ਹੈ। ਇਹਦਾ ਚਿੱਕੜ-ਖ਼ਾਕੀ ਰੰਗ ਹੁੰਦਾ ਹੈ।

ਇਹਦੇ ਸਿਰ, ਪੈਰਾਂ ਤੇ ਪੂਛਲ ਉਤੇ ਵੱਡੇ ਵੱਡੇ ਕਾਲੇ ਟਿੱਕੇ ਹੁੰਦੇ ਹਨ। ਇਹਦੇ ਪਿੰਡੇ ਉਤਲੇ ਟਿੱਕੇ ਚੌਰਸ ਤੇ ਲੰਮੇ ਹੁੰਦੇ ਹਨ, ਤੇ ਦੂਰੋਂ ਧਾਰੀਆਂ ਦਾ ਭੁਲੇਖਾ ਦੇਂਦੇ ਹਨ।

ਇਹਦਾ ਕੱਦ 80 ਸੈਂਟੀਮੀਟਰ ਤਕ ਹੋ ਜਾਂਦਾ ਹੈ, ਲੰਬਾਈ ਡੇੜ੍ਹ ਤੋਂ ਸਵਾ ਦੋ ਮੀਟਰ ਤਕ। ਇਸ ਲੰਬਾਈ ਵਿਚ ਇਸ ਦੀ ਪੂਛਲ ਸ਼ਾਮਲ ਹੈ ਜਿਹੜੀ 61-90 ਸੈਂਟੀ ਮੀਟਰ ਤਕ ਹੁੰਦੀ ਹੈ। ਇਹਦਾ ਭਾਰ 16 ਤੋਂ 23 ਕਿਲੋ ਤਕ ਹੁੰਦਾ ਹੈ। ਇਹਦੇ ਪੈਰ ਤੇਂਦੂਏ ਦੀਆਂ ਦੂਜੀਆਂ ਕਿਸਮਾਂ ਨਾਲੋਂ ਭਾਰੇ ਤੇ ਇਹਦੇ



ਪੰਜੇ ਚਪਟੇ ਤੇ ਮੋਟੇ ਹੁੰਦੇ ਹਨ। ਇਹਦੇ ਜਬਾੜ੍ਹਿਆਂ ਦੇ ਦੰਦ ਲੰਬੇ ਤੇ ਮਜ਼ਬੂਤ ਹੁੰਦੇ ਹਨ ਤੇ ਬੋਰਨਿਉ ਦੇ ਲੋਕ ਇਨ੍ਹਾਂ ਨੂੰ ਬਹੁਤ ਪਸੰਦ ਕਰਦੇ ਤੇ ਕੰਨਾਂ ਵਿਚ ਵਾਲੀਆਂ ਵਾਂਗ ਪਾਂਦੇ ਹਨ। ਇਹ ਤੇਂਦੂਆਂ ਸੌਖੀ ਤਰ੍ਹਾਂ ਸਿਧਾਇਆ ਜਾ ਸਕਦਾ ਹੈ। ਜਦੋਂ ਇਹ ਆਪਣੀ ਖ਼ੁਰਾਕ ਖਾ ਰਿਹਾ ਹੋਵੇ, ਓਦੋਂ ਇਹਨੂੰ ਕਦੇ ਨਾ ਛੇੜਿਆ ਜਾਏ। ਬਸ ਫੇਰ ਇਹ ਕਦੇ ਮਨੁੱਖ ਉਤੇ ਵਾਰ ਨਹੀਂ ਕਰਦਾ। ਇਸ ਕਿਸਮ ਦਾ ਤੇਂਦੂਆ ਪਿਛੇ ਜਿਹੇ ਦਿੱਲੀ ਚਿੜੀਆ-ਘਰ ਵਿਚ ਲਿਆਂਦਾ ਗਿਆ ਹੈ।





ਜੇਗੁਆਰ

ਸਾਡੇ ਤੇਂਦੂਏ ਦਾ ਨਜ਼ਦੀਕੀ ਰਿਸ਼ਤੇਦਾਰ ਜੈਗੂਆਰ (ਜੰਗਲੀ ਬਿੱਲਾ) ਹੈ, ਜਿਹੜਾ ਸਾਡੇ ਦੇਸ਼ ਵਿਚ ਨਹੀਂ ਹੁੰਦਾ। ਇਹ ਸਿਰਫ਼ ਅਮਰੀਕਾ ਵਿਚ ਹੀ ਹੁੰਦਾ ਹੈ। ਇਹ ਆਪਣੇ ਹਿੰਦੁਸਤਾਨੀ ਭਰਾ ਨਾਲੋਂ ਵੱਡਾ ਤੇ ਭਾਰਾ ਹੁੰਦਾ ਹੈ। ਇਹਦਾ ਰੰਗ ਬੜਾ ਸ਼ੋਖ਼ ਤੇ ਇਸ ਦੇ ਪਿੰਡੇ ਉਤੇ ਟਿੱਕੇ ਹੁੰਦੇ ਹਨ। ਇਹਦੇ ਕੰਨ ਸਿੱਧੇ ਅਤੇ ਪਿਛਲੇ ਪਾਸਿਉਂ ਕਾਲੇ ਹੁੰਦੇ ਹਨ। ਇਹਦੇ ਥਲੜੇ ਬੁੱਲ੍ਹ ਉਤੇ ਡੂੰਘਾ ਕਾਲਾ ਨਿਸ਼ਾਨ ਹੁੰਦਾ ਹੈ। ਪਾਣੀ ਤੋਂ ਇਹ ਨਹੀਂ ਡਰਦਾ। ਇਸ ਗੱਲੇ ਇਹ ਤੇਂਦੂਏ ਤੋਂ ਉਲਟ ਹੈ। ਇਹ ਚੰਗਾ ਤੈਰਾਕ ਹੁੰਦਾ ਹੈ। ਜੈਗੂਆਰ ਬੰਦੀ ਜੀਵਨ ਵਿਚ ਵੀ ਖ਼ੁਸ਼ ਰਹਿ ਲੈਂਦਾ ਹੈ, ਪਰ ਤੇਂਦੂਏ ਨਾਲੋਂ ਵੀ ਘਟ ਆਗਿਆਕਾਰ ਹੋਣ ਕਰਕੇ, ਇਹਨੂੰ ਸਿਧਾਣਾ ਬਹੁਤ ਹੀ ਔਖਾ ਹੈ।

# 4. ਚੀਤਾ

ਭਾਵੇਂ ਚੀਤੇ ਨੂੰ ਬਿੱਲੀ ਪਰਵਾਰ ਵਿਚੋਂ ਹੀ ਸਮਝਿਆ ਜਾਂਦਾ ਹੈ, ਪਰ ਇਹ ਬਿੱਲੀ ਨਾਲੋਂ ਕੁੱਤੇ ਨਾਲ ਜ਼ਿਆਦਾ ਰਲਦਾ ਹੈ। ਇਹਦੀਆਂ ਲੱਤਾਂ ਕੁੱਤੇ ਵਾਂਗ ਹੀ ਲੰਮੀਆਂ ਹੁੰਦੀਆਂ ਹਨ। ਇਹਦੀ ਸਿਰਫ਼ ਸ਼ਕਲ ਹੀ ਬਿੱਲੀ ਪਰਵਾਰ ਨਾਲ ਰਲਦੀ ਹੈ, ਇਹਦੀਆਂ ਸਭ ਆਦਤਾਂ ਬਿੱਲੀ ਪਰਵਾਰ ਦੇ ਹੋਰਨਾਂ ਜੀਆਂ ਨਾਲੋਂ ਵੱਖ ਹਨ। ਚੀਤਿਆਂ ਦੀਆਂ ਦੋ ਕਿਸਮਾਂ ਹਨ। ਭਾਰਤੀ ਚੀਤਾ ਅਫ਼ਰੀਕਾ ਦੀਆਂ ਚਰਾਂਦਾਂ ਤੇ ਜੰਗਲਾਂ ਵਿਚ ਪਾਏ ਜਾਂਦੇ ਚੀਤੇ ਵਰਗਾ ਹੀ ਹੁੰਦਾ ਹੈ।

ਚੀਤਾ, ਤੇਂਦੂਏ ਨਾਲੋਂ ਉੱਚਾ ਹੁੰਦਾ ਹੈ। ਇਹ ਦੋ ਤੋਂ ਲੈ ਕੇ ਢਾਈ ਮੀਟਰ ਲੰਮਾ ਹੁੰਦਾ ਹੈ। ਇਸ ਲੰਬਾਈ ਵਿਚ ਇਸ ਦੀ ਪੂਛਲ ਵੀ ਸ਼ਾਮਲ ਹੈ, ਜਿਹੜੀ 60-75 ਸੈਂਟੀਮੀਟਰ ਹੁੰਦੀ ਹੈ। ਇਹਦਾ ਕੱਦ ਇਕ ਮੀਟਰ ਤੇ ਭਾਰ 50-65 ਕਿਲੋ ਹੁੰਦਾ ਹੈ। ਇਹਦੇ ਬੱਚੇ ਆਪਣੀ ਮਾਂ ਦੀ ਕੁੱਖ ਵਿਚ 90 ਦਿਨਾਂ ਲਈ ਰਹਿੰਦੇ ਹਨ। ਇਹਦੇ ਇਕ ਵੇਲੇ ਦੋ ਤੋਂ ਲੈ ਕੇ ਚਾਰ ਬੱਚੇ ਜੰਮਦੇ ਹਨ।

ਚੀਤੇ ਦੀ ਪੋਸਤੀਨ ਦੇ ਟਿੱਕੇ ਤੇਂਦੂਏ ਨਾਲ ਰਲਦੇ ਹਨ, ਸਿਰਫ਼ ਚੀਤੇ ਦੇ ਟਿੱਕਿਆਂ ਦਾ ਰੰਗ ਡੂੰਘਾ ਕਾਲਾ ਹੁੰਦਾ ਹੈ। ਇਹਦੇ ਬੱਚਿਆਂ ਦੀ ਚਮੜੀ ਫਿੱਕੀ, ਨੀਲੀ-ਨਸਵਾਰੀ ਤੇ ਰੇਸ਼ਮੀ ਜਿਹੀ ਹੁੰਦੀ ਹੈ ਤੇ ਜਿਉਂ ਜਿਉਂ ਉਹ ਵੱਡੇ ਹੁੰਦੇ ਹਨ ਉਨ੍ਹਾਂ ਦੇ ਪਿੰਡੇ ਉਤਲੇ ਟਿੱਕੇ ਸਾਫ਼ ਹੋ ਕੇ ਉਘੜਦੇ ਆਉਂਦੇ ਹਨ ਇਹਦਾ ਸਿਰ ਇਹਦੇ ਸਰੀਰ ਦੀ ਨਿਸਬਤ ਵਿਚ ਕੁਝ ਛੋਟਾ ਤੇ ਇਹਦਾ ਮੂੰਹ ਤੇਂਦੂਏ ਨਾਲੋਂ ਵਧ ਚੌੜਾ ਹੁੰਦਾ ਹੈ। ਇਹਦੀਆਂ ਅੱਖਾਂ ਦੀਆਂ ਕੰਨੀਆਂ ਤੋਂ ਦੋ ਕਾਲੀਆਂ ਧਾਰੀਆਂ, ਅੱਥਰੂਆਂ ਵਾਂਗ ਦੁਪਾਸੀ ਨੱਕ ਵਲ ਤੇ ਓਥੋਂ ਮੂੰਹ ਵਲ ਵਹਿੰਦੀਆਂ ਹਨ। ਇਹਦੇ ਕੰਨ ਛੋਟੇ ਤੇ ਅੱਖਾਂ



ਦੀਆਂ ਪੁਤਲੀਆਂ ਗੋਲ ਹੁੰਦੀਆਂ ਹਨ। ਇਹਦੀ ਪਸ਼ਮ ਖਰ੍ਹਵੀ ਤੇ ਇਹਦੀ ਗਰਦਨ ਬੁਰਦਾਰ ਹੁੰਦੀ ਹੈ। ਚੀਤੇ ਦੀਆਂ ਨਹੁੰਦਰਾਂ ਢੱਕੀਆਂ ਨਹੀਂ ਹੁੰਦੀਆਂ ਤੇ ਬਿੱਲੀ ਵਾਂਗ ਉਹ ਇਨ੍ਹਾਂ ਨੂੰ ਪੂਰੀ ਤਰ੍ਹਾਂ ਅੰਦਰ ਨਹੀਂ ਲਿਜਾ ਸਕਦਾ। ਚੀਤਾ ਆਪਣੀਆਂ ਨਹੁੰਦਰਾਂ ਦਰਖ਼ਤਾਂ ਦੇ ਤਣੇ ਨਾਲ ਘਸਾ ਕੇ ਤੇਜ਼ ਕਰਦਾ ਹੈ, ਤੇ ਇਸ ਮਤਲਬ ਲਈ ਇਕੋ ਦਰਖ਼ਤ ਨੂੰ ਬਾਰ ਬਾਰ ਵਰਤਦਾ ਹੈ। ਇਸ ਲਈ ਲੋਕੀਂ ਇਹਨੂੰ ਫੜਨ ਲਈ ਇਨ੍ਹਾਂ ਦਰਖ਼ਤਾਂ ਦੇ ਨੇੜੇ ਫਾਹੀਆਂ ਲਾਂਦੇ



ਹਨ । ਚੀਤੇ ਦੇ ਦੰਦ ਤੇਂਦੂਏ ਦੇ ਦੰਦਾਂ ਨਾਲੋਂ ਛੋਟੇ ਹੁੰਦੇ ਹਨ ।

ਸ਼ਿਕਾਰ ਵੇਲੇ ਚੀਤੇ ਦਾ ਸਭ ਤੋਂ ਮਜ਼ਬੂਤ ਹਥਿਆਰ ਉਸ ਦੀ ਨਜ਼ਰ ਹੈ । ਉਹਦੀ ਨਜ਼ਰ ਸਭ ਤੋਂ ਤਿੱਖੀ ਹੁੰਦੀ ਹੈ ਅਤੇ ਸੁਣਨ ਤੇ ਸੁੰਘਣ ਦੀ ਸ਼ਕਤੀ ਨਜ਼ਰ ਦੇ ਮੁਕਾਬਲੇ ਵਿਚ ਕਮਜ਼ੋਰ ਹੁੰਦੀ ਹੈ । ਇਸ ਲਈ ਉਹਦੇ ਤੌਰ-ਤਰੀਕੇ ਤੇਂਦੂਏ ਤੋਂ ਐਨ ਉਲਟ ਹੁੰਦੇ ਹਨ । ਇਕ ਰਾਤ ਨੂੰ ਸ਼ਿਕਾਰ ਕਰਦਾ ਹੈ, ਤੇ ਦੂਜਾ ਚਿੱਟੇ ਦਿਹਾੜੇ ।

ਜਾਨਵਰਾਂ ਵਿਚ ਸਭ ਤੋਂ ਤੇਜ਼ ਰਫ਼ਤਾਰ ਦੌੜਨ ਵਾਲਾ ਜਾਨਵਰ ਚੀਤਾ ਹੀ ਹੈ । ਇਹ ਕਾਲੇ ਮਿਰਗ, ਚੀਤਲ ਤੇ ਹਿਰਨ-ਪਰਵਾਰ ਦੇ ਤੇਜ਼ ਦੌੜਨ ਵਾਲੇ ਜਾਨਵਰਾਂ ਨਾਲ ਛੇ ਤੋਂ ਸੱਤ ਕਿਲੋਮੀਟਰ ਤਕ ਕਦਮ ਮੇਲ ਸਕਦਾ ਹੈ ਤੇ ਇਸ ਤਰ੍ਹਾਂ ਉਨ੍ਹਾਂ ਨੂੰ ਮਾਰ ਲੈਂਦਾ ਹੈ । ਇਹ ਅਛੋਪਲੇ ਜਿਹੇ ਆਪਣੇ ਸ਼ਿਕਾਰ ਵਲ ਹੌਲੀ ਹੌਲੀ ਵਧਦਾ ਹੈ । ਜਦੋਂ ਇਹਨੂੰ ਆਪਣਾ ਸ਼ਿਕਾਰ ਪੂਰੀ ਤਰ੍ਹਾਂ ਨਜ਼ਰ ਆ ਜਾਏ ਤਾਂ ਇਹ 100 ਕਿਲੋਮੀਟਰ ਫ਼ੀ ਘੰਟਾ ਦੀ ਰਫ਼ਤਾਰ ਨਾਲ ਉਹਦੇ ਵਲ ਦੌੜਦਾ ਹੈ । ਜਦੋਂ ਉਹ ਆਪਣਾ ਸ਼ਿਕਾਰ ਫੜ ਲੈਂਦਾ ਹੈ ਤਾਂ ਉਹ ਉਹਨੂੰ ਝਟਪਟ ਮਾਰ ਕੇ ਬੈਠ ਕੇ ਖਾਣ ਲਗ ਪੈਂਦਾ ਹੈ । ਉਹ ਕਦੇ ਵੀ ਉਹਨੂੰ ਧਰੀਕ ਕੇ ਹੋਰ ਕਿਧਰੇ ਲਿਜਾਣ ਜਾਂ ਲੁਕਾਉਣ ਦੀ ਕੋਸ਼ਸ਼ ਨਹੀਂ ਕਰਦਾ । ਉਹ ਬੜੀ ਬੇਢੱਬੀ ਤਰ੍ਹਾਂ ਖਾਂਦਾ ਹੈ, ਤੇ ਆਪਣੀ ਖ਼ੁਰਾਕ ਦੀ ਰਹਿੰਦ ਖੂੰਹਦ ਆਲੇ ਦੁਆਲੇ ਖਿਲਾਰ ਜਾਂਦਾ ਹੈ ।

ਇਕ ਵੇਲਾ ਸੀ ਕਿ ਚੀਤਾ ਸਾਡੇ ਦੇਸ਼ ਵਿਚ ਪੱਛਮੀ ਮੈਦਾਨਾਂ ਤੋਂ ਲੈ ਕੇ ਮੱਧ ਭਾਰਤ ਦੀ ਉਜਾੜ ਤੋਂ ਥੱਲੇ ਦੱਖਣ ਤਕ ਲੱਭਦਾ ਹੁੰਦਾ ਸੀ । ਪਰ ਹੁਣ ਹਿੰਦੁਸਤਾਨ ਵਿਚ ਚੀਤਾ ਮੁੱਕ ਚੁਕਿਆ ਹੈ । 1951 ਵਿਚ ਆਂਧਰਾ ਪ੍ਰਦੇਸ਼ ਵਿਚ ਅਖ਼ੀਰਲੀ ਵਾਰ ਇਹਦਾ ਜੋੜਾ ਵੇਖਿਆ ਗਿਆ ਸੀ ।

ਪੁਰਾਣੇ ਵਕਤਾਂ ਵਿਚ, ਸ਼ਿਕਾਰ ਦੇ ਸ਼ੌਕੀਨ ਰਾਜੇ ਤੇ ਮਹਾਰਾਜੇ ਹਾਥੀ, ਸ਼ਿਕਾਰੀ ਕੁੱਤੇ ਤੇ ਕਈ ਵਾਰ ਚੀਤੇ ਵੀ ਪਾਲਦੇ ਸਨ । ਚੀਤਿਆਂ ਨਾਲ ਸ਼ਿਕਾਰ ਕਰਨਾ ਇਕ ਵਿਸ਼ੇਸ਼ ਹੁਨਰ ਸੀ । ਚੀਤੇ ਦੀਆਂ ਅੱਖਾਂ ਉਤੇ ਪੱਟੀ ਬੰਨ੍ਹ ਲਈ ਜਾਂਦੀ ਸੀ, ਤੇ ਉਹਨੂੰ ਇਕ ਗੱਡੇ ਉਤੇ ਚਾੜ੍ਹ ਕੇ ਜੰਗਲ ਵਿਚ ਲਿਜਾਇਆ ਜਾਂਦਾ ਸੀ । ਜਿਉਂ ਹੀ ਸਾਹਮਣੇ ਸ਼ਿਕਾਰ ਲੱਭਦਾ ਸੀ, ਚੀਤੇ ਦੀਆਂ ਅੱਖਾਂ ਤੋਂ ਪੱਟੀ ਲਾਹ ਲਈ ਜਾਂਦੀ ਸੀ । ਚੀਤਾ ਇਕਦਮ ਦੌੜ ਕੇ ਤੂਫ਼ਾਨੀ ਚਾਲ ਨਾਲ ਸ਼ਿਕਾਰ ਉਤੇ ਝਪਟ ਪੈਂਦਾ ਤੇ ਉਹਨੂੰ ਗਿੱਚੀਉਂ ਫੜ ਕੇ ਮਾਰ ਮੁਕਾਂਦਾ । ਇਨ੍ਹਾਂ ਚੀਤਿਆਂ ਨੂੰ ਇੰਜ ਸਿਧਾਇਆ ਹੁੰਦਾ ਸੀ ਕਿ ਉਹ ਆਪਣੀ ਮਾਰ ਵਿਚੋਂ ਮਾਸ ਦੀ ਇਕ ਬੋਟੀ ਨਾਲ ਹੀ ਪਤੀਜ ਜਾਂਦੇ ਸਨ ਤੇ ਬਾਕੀ ਆਪਣੇ ਮਾਲਕ ਲਈ ਛਡ ਦੇਂਦੇ ਸਨ ।

ਆਪਣੀ ਪੂਰੀ ਰਫ਼ਤਾਰ ਉਤੇ ਦੌੜਦਾ ਚੀਤਾ ਅਤਿ ਦਾ ਛਬੀਲਾ ਜਾਨਵਰ ਹੈ । ਪਰ ਉਹਦੀ ਤੋਰ ਬੜੀ ਬੇਢੱਬੀ ਹੈ । ਇਹ ਆਗਿਆਕਾਰ ਤੇ ਮਰਿਆਦਾ



ਮੰਨਣ ਵਾਲਾ ਜਾਨਵਰ ਹੈ, ਤੇ ਸੌਖੀ ਤਰ੍ਹਾਂ ਸਿਧਾਇਆ ਜਾ ਸਕਦਾ ਹੈ। ਉਹਨੂੰ ਆਪਣੇ ਮਾਲਕ ਨੂੰ ਪਛਾਣਨ ਵਿਚ ਬਹੁਤੀ ਦੇਰ ਨਹੀਂ ਲਗਦੀ ਤੇ ਉਹ ਆਪਣਾ ਨਾਂ ਲਏ ਜਾਣ ਉਤੇ ਹੁੰਗਾਰਾ ਵੀ ਭਰਨ ਲਗ ਪੈਂਦਾ ਹੈ। ਚੀਤਾ ਬੰਦੀ ਹੋ ਕੇ ਰਹਿ ਸਕਦਾ ਹੈ, ਪਰ ਜਦੋਂ ਉਹਨੂੰ ਪਿੰਜਰੇ ਵਿਚ ਰਖਿਆ ਜਾਏ ਤਾਂ ਉਹਦੀ ਨਸਲ ਨਹੀਂ ਵਧਦੀ।

# 5. ਪਾਲਤੂ ਤੇ ਜੰਗਲੀ ਬਿੱਲੀ

ਬਿੱਲੀ ਦੀਆਂ ਤਕਰੀਬਨ 25 ਕਿਸਮਾਂ ਹਨ । ਇਹ ਆਸਟਰੇਲੀਆ, ਵੈੱਸਟ ਇੰਡੀਜ਼, ਮੈਡਗਾਸਕਰ ਤੇ ਹੋਰ ਥੋੜੇ ਜਿਹੇ ਟਾਪੂਆਂ ਦੇ ਸਿਵਾ ਸਭਨੀਂ ਥਾਈਂ ਮਿਲਦੀ ਹੈ । ਬਿੱਲੀ ਨੂੰ ਕਿਸ ਤਰ੍ਹਾਂ ਅਤੇ ਕਦੋਂ ਪਾਲਤੂ ਬਣਾਇਆ ਗਿਆ, ਇਹ ਦਸ ਸਕਣਾ ਬੜਾ ਮੁਸ਼ਕਲ ਹੈ ; ਪਰ ਜਦੋਂ ਤੋਂ ਵੀ ਲਿਖਤੀ ਇਤਿਹਾਸ ਮਿਲਦਾ ਹੈ ਓਦੋਂ ਤੋਂ ਹੀ ਇਹਦੇ ਪਾਲਤੂ ਹੋਣ ਦਾ ਜ਼ਿਕਰ ਲਭਦਾ ਹੈ । ਸਾਡੇ ਆਪਣੇ ਦੇਸ਼ ਵਿਚ ਵੀ ਪਿੰਡਾਂ ਤੇ ਸ਼ਹਿਰਾਂ ਵਿਚ ਬਿੱਲੀਆਂ ਚਿਰਕਾਲ ਤੋਂ ਹੀ ਵੱਸ ਰਹੀਆਂ ਹਨ । ਬਿੱਲੀਆਂ ਕਈ ਰੰਗਾਂ ਦੀਆਂ ਹੁੰਦੀਆਂ ਹਨ । ਨਸਵਾਰੀ, ਕਾਲੀਆਂ, ਚਿੱਟੀਆਂ, ਸੁਨਹਿਰੀ, ਸਲੇਟੀ, ਚਿਤਕਬਰੀਆਂ – ਇਹ ਕੁਝ ਕੁ ਆਮ ਕਿਸਮਾਂ ਹਨ । ਜੰਗਲੀ ਬਿੱਲੀਆਂ ਦੀਆਂ ਕਿਸਮਾਂ ਵਿਚੋਂ ਕੁਝ ਧਾਰੀਦਾਰ ਹੁੰਦੀਆਂ ਹਨ, ਤੇ ਕੁਝ ਦੇ ਪਿੰਡਿਆਂ ਉਤੇ ਟਿੱਕੇ ਹੁੰਦੇ ਹਨ ।

ਬਿੱਲੀ ਆਪਣੀ ਪੂਛਲ ਸਣੇ ਆਮ ਤੌਰ ਉਤੇ 60–80 ਸੈਂਟੀਮੀਟਰ ਲੰਮੀ ਹੁੰਦੀ ਹੈ । ਬਿੱਲੇ ਦਾ ਭਾਰ ਚਾਰ ਤੋਂ ਅੱਠ ਕਿਲੋ ਹੁੰਦਾ ਹੈ । ਬਿੱਲੀ ਬਿੱਲੇ ਨਾਲੋਂ ਡੇਢ੍ਹ ਕੁ ਕਿਲੋ ਹੌਲੀ ਹੁੰਦੀ ਹੈ । ਇਹਦਾ ਕੱਦ 20-25 ਸੈਂਟੀਮੀਟਰ ਹੁੰਦਾ ਹੈ । ਇਹ ਦਿਨੇ ਸੌਂਦੀ ਤੇ ਰਾਤ ਨੂੰ ਸ਼ਿਕਾਰ ਕਰਦੀ ਹੈ, ਅਛੋਪਲੇ ਆਪਣੇ ਪੱਬਾਂ ਉਤੇ ਤੁਰਦੀ ਹੈ । ਲਗਾਤਾਰ ਜੀਭ ਫੇਰ ਕੇ ਇਹ ਆਪਣਾ ਸਰੀਰ ਸਾਫ਼ ਰਖਦੀ ਹੈ, ਤੇ ਇਹਦੀਆਂ ਬੜੀਆਂ ਸੂਛ ਆਦਤਾਂ ਹੁੰਦੀਆਂ ਹਨ । ਇਹ ਇਹਦੀਆਂ ਕੁਝ ਚੰਗੀਆਂ ਸਿਫ਼ਤਾਂ ਹਨ । ਬਿੱਲੀਆਂ ਆਕਾਰ, ਸ਼ਕਲ, ਰੰਗ ਤੇ ਕੱਦ ਵਿਚ ਬਹੁਤ ਵੱਖ ਵੱਖ ਹੋ ਸਕਦੀਆਂ ਹਨ, ਪਰ ਉਨ੍ਹਾਂ ਸਭਨਾਂ ਵਿਚ ਇਹ ਚੰਗੀਆਂ ਸਿਫ਼ਤਾਂ ਸਾਂਝੀਆਂ ਹਨ ।

ਬਿੱਲੀ ਦੇ ਅਗਲੇ ਪੰਜਿਆਂ ਵਿਚ ਪੰਜ ਪੰਜ ਤੇ ਪਿਛਲਿਆਂ ਵਿਚ ਚਾਰ ਚਾਰ ਨਹੁੰਦਰਾਂ ਹੁੰਦੀਆਂ ਹਨ । ਜਦੋਂ ਉਹ ਤੁਰਦੀ ਹੈ ਤਾਂ ਉਹਦੀਆਂ

ਨਹੁੰਦਰਾਂ ਢੱਕੀਆਂ ਰਹਿੰਦੀਆਂ ਹਨ। ਉਹਦੀਆਂ ਅੱਖਾਂ ਬੜੀਆਂ ਵੱਡੀਆਂ ਪਰ ਨੱਕ ਤੇ ਕੰਨ ਬੜੇ ਛੋਟੇ ਹੁੰਦੇ ਹਨ। ਉਹਦਾ ਮੂੰਹ ਬੜਾ ਚੌੜਾ ਹੁੰਦਾ ਹੈ। ਉਹਦੀਆਂ ਅੱਖਾਂ ਦੇ ਡੇਲੇ ਗੋਲ ਨਹੀਂ ਸਗੋਂ ਖੜੇ-ਦਾਅ ਦੇ ਹੁੰਦੇ ਹਨ। ਬਿੱਲੀ ਹਰ ਚੀਜ਼ ਖਾ ਲੈਂਦੀ ਹੈ। ਨਿੱਕੇ ਨਿੱਕੇ ਪੰਛੀ, ਗਾਲ੍ਹੜ, ਚੂਹੇ ਤਾਂ ਲਗਦਾ ਹੈ ਜਿਵੇਂ ਇਹਦਾ ਭੋਜਨ ਬਣਨ ਲਈ ਹੀ ਉਚੇਚੇ ਪੈਦਾ ਕੀਤੇ ਗਏ ਹੋਣ। ਉਹ ਪਾਣੀ ਦੇ ਨੇੜੇ ਜਾਣੋਂ ਤ੍ਰਹਿੰਦੀ ਹੈ। ਉਹਨੇ ਕਦੇ ਮਨੁੱਖ ਉਤੇ ਵਾਰ ਕੀਤਾ ਹੋਵੇ ਇਹ ਕਦੇ ਨਹੀਂ ਸੁਣਿਆ। ਹਾਂ, ਜੇ ਕਿਸੇ ਦਾ ਉਸ ਉਤੇ ਪੈਰ ਆ ਜਾਵੇ ਤਾਂ ਉਹ ਵੱਢ ਸਕਦੀ ਜਾਂ ਨਹੁੰਦਰ ਮਾਰ ਸਕਦੀ ਹੈ।

ਪਾਲਤੂ ਬਿੱਲੀ ਆਪਣੇ ਆਜ਼ਾਦ ਤੌਰ ਤਰੀਕੇ ਲਈ ਮਸ਼ਹੂਰ ਹੈ। ਇਹ ਆਪਣੇ ਮਾਲਕ ਕੋਲੋਂ ਖਾਣ ਲਈ ਮੰਗਦਿਆਂ 'ਮਿਆਓਂ, ਮਿਆਓਂ' ਕਰਦੀ ਤੇ ਪੂਛਲ ਸਖ਼ਤ ਕਰਕੇ ਖੜੀ ਰਖਦੀ ਹੈ। ਇਹ ਆਪਣੇ ਮਾਲਕ ਦੀਆਂ ਲੱਤਾਂ ਨਾਲ ਖਹਿਸਰੇਗੀ, ਪਰ ਜਦੋਂ ਹੀ ਖਾ ਪੀ ਲੈਂਦੀ ਹੈ, ਆਪਣੇ ਰਾਹ



ਪੈਂਦੀ ਹੈ। ਸੱਚਾਈ ਇਹ ਹੈ ਕਿ ਬਿੱਲੀ ਨੂੰ ਪਾਲਤੂ ਬਣਾ ਲਿਆ ਗਿਆ ਹੈ, ਪਰ ਉਹਦਾ ਮੱਚ ਨਹੀਂ ਮਰ ਸਕਿਆ। ਬਿੱਲੀ ਆਪਣੇ ਘਰ ਨੂੰ ਪਿਆਰ ਕਰਦੀ ਹੈ, ਆਪਣੇ ਮਾਲਕ ਨੂੰ ਨਹੀਂ। ਬਿੱਲੀ ਨੂੰ ਕਿਸੇ ਥਾਂ ਉਹਦੇ ਘਰ ਦੇ ਆਲੇ ਦੁਆਲੇ ਦੂਰ ਛਡ ਆਓ, ਉਹ ਲੱਭ ਲੱਭ ਕੇ ਫੇਰ ਘਰ ਪਹੁੰਚ ਜਾਏਗੀ।

ਲਾਇਡ ਜਾਰਜ, ਇੰਗਲੈਂਡ ਦੇ ਮਹਾਨ ਪ੍ਰਧਾਨ ਮੰਤਰੀਆਂ ਵਿਚੋਂ ਇਕ ਨੇ ਇਕ ਬਿੱਲੀ ਦਾ ਬੜਾ ਪਿਆਰਾ ਕਿੱਸਾ ਲਿਖਿਆ ਹੈ। ਇਕ ਵਾਰ ਮਹਾਤਮਾ ਗਾਂਧੀ ਜੀ ਲਾਇਡ ਜਾਰਜ ਨੂੰ ਮਿਲਣ ਗਏ। ਜਿਉਂ ਹੀ ਮਹਾਤਮਾ ਜੀ ਉਹਦੇ ਕਮਰੇ ਵਿਚ ਬੈਠੇ, ਕਿਤੋਂ ਇਕ ਬਿੱਲੀ ਆ ਕੇ ਉਨ੍ਹਾਂ ਦੀ ਝੋਲੀ ਵਿਚ ਬੈਠ ਗਈ। ਜਿੰਨੀ ਦੇਰ ਮਹਾਤਮਾ ਜੀ ਓਥੇ ਰਹੇ, ਬਿੱਲੀ ਉਨ੍ਹਾਂ ਦੀ ਝੋਲੀ ਵਿਚ ਬੈਠੀ ਰਹੀ। ਜਦੋਂ ਉਹ ਓਥੋਂ ਜਾਣ ਲਈ ਉਠੇ, ਬਿੱਲੀ ਵੀ ਕਮਰੇ ਵਿਚੋਂ ਬਾਹਰ ਨਿਕਲ ਗਈ। ਲਾਇਡ ਜਾਰਜ ਲਿਖਦਾ ਹੈ ਕਿ ਏਦੂੰ ਪਹਿਲਾਂ ਉਹਨੇ ਇਹ ਬਿੱਲੀ ਕਦੇ ਵੀ ਨਹੀਂ ਸੀ ਵੇਖੀ ਤੇ ਨਾ ਹੀ

ਜੰਗਲੀ ਬਿੱਲੀ



ਉਹ ਜਾਣਦਾ ਹੈ ਕਿ ਉਹ ਕਿਸ ਤਰ੍ਹਾਂ ਤੇ ਕਿਥੋਂ ਓਥੇ ਆ ਗਈ ਸੀ।

ਬਿੱਲੀ ਸਾਲ ਵਿਚ ਦੋ ਵਾਰ ਬਲੂੰਗੜੇ ਦੇਂਦੀ ਹੈ। ਹਰ ਵਾਰ ਉਹਦੇ ਚਾਰ ਜਾਂ ਪੰਜ ਬੱਚੇ ਹੁੰਦੇ ਹਨ, ਪਰ ਇਨ੍ਹਾਂ ਵਿਚੋਂ ਦੋ ਤੋਂ ਵਧ ਘਟ ਹੀ ਕਦੇ ਬਚਦੇ ਹਨ। ਨਵੇਂ ਜੰਮੇ ਬਲੂੰਗੜੇ ਦੀਆਂ ਅੱਖਾਂ ਬੰਦ ਹੁੰਦੀਆਂ ਹਨ ਤੇ ਚੋਦਾਂ ਕੁ ਦਿਨਾਂ ਬਾਅਦ ਹੀ ਖੁਲ੍ਹਦੀਆਂ ਹਨ। ਬਿੱਲੀ ਮਾਂ ਹੀ ਇਨ੍ਹਾਂ ਨੂੰ ਪਾਲਦੀ ਹੈ, ਉਹ ਬਿੱਲੇ-ਪਿਓ ਨੂੰ ਇਨ੍ਹਾਂ ਦੇ ਨੇੜੇ ਨਹੀਂ ਢੁਕਣ ਦੇਂਦੀ। ਬਿੱਲੇ ਬਾਰੇ ਇਹ ਕਿਹਾ ਜਾਂਦਾ ਹੈ ਕਿ ਉਹ ਆਪਣੇ ਬੱਚਿਆਂ ਨੂੰ ਖਾ ਲੈਂਦਾ ਹੈ। ਮਾਂ-ਬਿੱਲੀ ਆਪਣੇ ਬਲੂੰਗੜਿਆਂ ਨੂੰ ਕਈ ਵਾਰ ਇਕ ਤੋਂ ਦੂਜੀ ਥਾਂ ਆਪਣੇ ਮੂੰਹ ਨਾਲ ਉਹਨਾਂ ਨੂੰ ਗਰਦਨ ਦੇ ਪਿਛੋਂ ਫੜ ਕੇ ਲਿਜਾਂਦੀ ਰਹਿੰਦੀ ਹੈ। ਉਹ ਤਿੰਨ ਮਹੀਨੇ ਇਨ੍ਹਾਂ ਨੂੰ ਪਾਲਦੀ ਰਹਿੰਦੀ ਹੈ, ਫੇਰ ਛੱਡ ਦੇਂਦੀ ਹੈ। ਬਿੱਲੀ ਦੀ ਉਮਰ ਦਾ ਚੱਕਰ ਕੋਈ 25 ਵਰ੍ਹਿਆਂ ਤਕ ਦਾ ਹੁੰਦਾ ਹੈ।

ਕਈਆਂ ਦੇਸ਼ਾਂ ਵਿਚ ਵੱਖ ਵੱਖ ਆਕਾਰ ਦੀਆਂ ਬਿੱਲੀਆਂ ਹੁੰਦੀਆਂ ਹਨ। ਇਨ੍ਹਾਂ ਵਿਚੋਂ ਈਰਾਨੀ ਤੇ ਸਿਆਮੀ ਜੱਤਲ ਬਿੱਲੀਆਂ ਬੜੀਆਂ ਮਸ਼ਹੂਰ ਹਨ।

ਜੰਗਲੀ ਬਿੱਲੀਆਂ ਦੀਆਂ ਬੜੀਆਂ ਕਿਸਮਾਂ ਹਨ। ਇਹ ਪਾਲਤੂ ਬਿੱਲੀਆਂ ਨਾਲੋਂ ਆਕਾਰ ਵਿਚ ਵੱਡੀਆਂ ਹੁੰਦੀਆਂ ਹਨ। ਨੇਪਾਲ ਤੇ ਆਸਾਮ ਵਿਚ ਇਕ ਕਿਸਮ ਹੈ ਜਿਹੜੀ ਬੱਦਲੀ ਤੇਂਦੂਏ ਨਾਲ ਰਲਦੀ ਹੈ। ਇਕ ਹੋਰ ਕਿਸਮ ਹੈ ਜਿਦ੍ਹੀ ਬੜੀ ਸੁਹਣੀ ਸੁਨਹਿਰੀ ਪੋਸਤੀਨ ਹੁੰਦੀ ਹੈ। ਬਿੱਲੀ ਦੀ ਯਾਦ ਬੜੀ ਛੋਟੀ ਹੈ – ਉਸ ਨੂੰ ਧੋਖਾ, ਸੱਟ ਤੇ ਪੇਸ਼ ਆਇਆ ਖ਼ਤਰਾ ਝਟ ਹੀ ਭੁੱਲ ਜਾਂਦਾ ਹੈ। ਜੇ ਤੁਹਾਡਾ ਪੈਰ ਕਿਸੇ ਬਿੱਲੀ ਉਤੇ ਆ ਜਾਏ, ਤਾਂ ਇਹ ਚੱਕ ਵੱਢ ਕੇ ਆਪਣੇ ਆਪ ਨੂੰ ਬਚਾਣ ਲਈ ਦੌੜ ਜਾਏਗੀ, ਪਰ ਝੱਟ ਹੀ ਤੁਹਾਡੇ ਕੋਲੋਂ ਕੁਝ ਖਾਣ ਲਈ ਮੰਗਣ ਵੀ ਆ ਜਾਏਗੀ।



## ਨਹਿਰੂ ਬਾਲ-ਪੁਸਤਕਾਲਜ ਲੜੀ ਵਿਚ ਛਪੀਆਂ ਪੁਸਤਕਾਂ

| | |
|---|---|
| 1. ਬਾਪੂ (ਸਚਿਤਰ ਜੀਵਨੀ) ਦੋ ਭਾਗਾਂ ਵਿਚ | ਐਫ਼. ਸੀ. ਫਰੀਟਸ |
| 2. ਪੰਛੀ-ਜਗਤ | ਜੇਮਾਲ ਆਰਾ |
| 3. ਕਸ਼ਮੀਰ (ਫ਼ੋਟੋ ਪ੍ਰੇਮਾਨੰਦ ਸ਼ਰਮਾ) | ਲੇਖਿਕਾ : ਮਾਲਾ ਸਿੰਘ |
| 4. ਸਾਡੀਆਂ ਨਦੀਆਂ | ਲੀਲਾ ਮਜੂਮਦਾਰ |
| 5. ਚੋਟੀ ਤੋਂ ਚੋਟੀ | ਬ੍ਰਿਗੇਡੀਅਰ ਗਿਆਨ ਸਿੰਘ |
| 6. ਸ੍ਵਰਗ ਦੀ ਸੈਰ | ਲੀਲਾ ਵਤੀ ਭਾਗਵਤ |
| 7. ਚਾਨਣ ਤੇ ਖੇੜਾ | ਮਨੋਜ ਦਾਸ |
| 8. ਆਜ਼ਾਦੀ ਦੀ ਕਹਾਣੀ — ਭਾਗ I | ਵਿਸ਼ਨੂੰ ਪ੍ਰਭਾਕਰ |
| 9. ਆਜ਼ਾਦੀ ਦੀ ਕਹਾਣੀ — ਭਾਗ II | ਸੁਮੰਗਲ ਪ੍ਰਕਾਸ਼ |
| 10. ਭਾਰਤ ਵਿਚ ਵਿਦੇਸ਼ੀ ਯਾਤਰੀ | ਕੇ. ਸੀ. ਖੰਨਾ |
| 11. ਸਾਡੀਆਂ ਰੇਲਾਂ | ਜਗਜੀਤ ਸਿੰਘ |
| 12. ਇਕ ਵਾਰੀ ਦੀ ਗੱਲ | ਐਮ. ਚੋਕਸੀ ਤੇ ਪੀ. ਐਮ. ਜੋਸ਼ੀ |
| 13. ਆਓ, ਨਾਟਕ ਖੇਡੀਏ | ਉਮਾ ਅਨੰਦ |
| 14. ਬਿੱਲੀ ਮਾਸੀ ਦਾ ਪਰਵਾਰ | ਐਮ. ਡੀ. ਚਤੁਰਵੇਦੀ |
| 15. ਰੋਹੰਤ ਅਤੇ ਨੰਦੀਆ | ਕ੍ਰਿਸ਼ਨ ਚੈਤਨਿਆ |
| 16. ਬੜਾ ਪਾਣੀ | ਲੀਲਾ ਮਜੂਮਦਾਰ |
| 17. ਕਹਾਣੀ ਜੁਗੋ ਜੁਗ | ਸ਼ਾਂਤਾ ਰੰਗਾਚਾਰੀ |
| 18. ਮੋਰਾ | ਮੁਲਕ ਰਾਜ ਆਨੰਦ |
| 19. ਸੂਰਮਿਆਂ ਦੀਆਂ ਕਹਾਣੀਆਂ | ਰਾਜ਼ੇਂਦਰ ਅਵੱਸਥੀ |
| 20. ਸਭ ਦਾ ਸਾਥੀ ਸਭ ਦਾ ਦੋਸਤ | ਉਮਾਂ ਸ਼ੰਕਰ ਜੋਸ਼ੀ |
| 21. ਸੋਨਾ ਦੇ ਕਾਰਨਾਮੇ | ਤਾਰਾ ਤਿਵਾੜੀ |
| 22. ਭਾਰਤ ਵਿਚ ਹਾਕੀ | ਸਾਰਾਦਿੰਦੂ ਸਾਨਿਆਲ |

ਇਹ ਪੁਸਤਕਾਂ ਅੰਗਰੇਜ਼ੀ ਅਤੇ ਸਾਰੀਆਂ ਭਾਰਤੀ ਭਾਸ਼ਾਵਾਂ ਵਿਚ
ਪ੍ਰਾਪਤ ਹੋ ਸਕਦੀਆਂ ਹਨ।